# ਗੁਰ-ਸਿਫ਼ਤਾਂਜਲੀ

ਸਤਿਗੁਰੂ [redacted] ਉਦੇ ਸਿੰਘ ਜੀ



ਮਾਸਟਰ ਅਮਰੀਕ ਸਿੰਘ

## ਲੇਖਕ ਦੀਆਂ ਹੋਰ ਪੁਸਤਕਾਂ

1. ਪਹਿਲਾ ਉਭਾਰ (ਗੀਤ-ਕਵਿਤਾਵਾਂ)
2. ਪੰਖੜੀਆਂ (ਕਵਿਤਾ)
3. ਗ਼ਮ ਦੀ ਮਹਿਕ (ਗ਼ਜ਼ਲ-ਸੰਗ੍ਰਹਿ)
4. ਦਰਦ ਦਾ ਅਹਿਸਾਸ (ਗ਼ਜ਼ਲ-ਸੰਗ੍ਰਹਿ)
5. ਮਿੱਠੀਆਂ ਮਿਰਚਾਂ (ਵਿਅੰਗ-ਕਾਵਿ)
6. ਸੱਚੀ ਤੇਰੀ ਸ਼ਿਫ਼ਤ (ਗੀਤ)
7. ਜਿਨ ਮਾਰਗ ਦੀਆ ਬਤਾਏ (ਮਹਾਂਕਾਵਿ)
8. ਸ਼ੇਅਰਾਂ ਦਾ ਸ਼ੀਰਾਜਾ
9. ਬਹਾਰ-ਏ-ਗ਼ਜ਼ਲ (हिन्दी) (ਉਰਦੂ-ਗ਼ਜ਼ਲਾਂ)
10. दोहों के जाम – नेताओं के नाम (हिन्दी)
11. ਬਹਾਰੇ ਗ਼ਜ਼ਲ (ਉਰਦੂ - ਪ੍ਰੈਸ ਵਿੱਚ)
12. ਗੁਰ ਗੀਤਾਂਜਲੀ
13. ਗੁਰ ਗੀਤਾਵਲੀ
14. ਦਿਲ ਦੀਆਂ ਗੱਲਾਂ ਗ਼ਜ਼ਲਾਂ ਬਣੀਆਂ
15. ਪੁਸਤਕ ਇਕ ਰੰਗ ਅਨੇਕ
16. ਖਟ ਮਿੱਠੀਆਂ ਮੁਸਕਾਨਾਂ
17. ਰਾਮ ਚਰਿਤ ਮਾਨਸ (ਰਾਮਾਇਣ) ਦਾ ਪੰਜਾਬੀ ਕਾਵਿ ਅਨੁਵਾਦ
18. ਸ਼੍ਰੀ ਮਹਾਂਭਾਰਤ (ਪੰਜਾਬੀ ਕਾਵਿ ਅਨੁਵਾਦ)
19. ਰਤਨਾਂ ਦੀ ਖਾਨ
21. ਸੁੱਚੇ ਮੋਤੀ
22. ਦੋ ਵਾਰ ਵਾਘਿਓ ਪਾਰ (ਸਫ਼ਰਨਾਮਾ)
20. ਗੁਰੂ-ਸਿਫ਼ਤਾਂਜਲੀ

## ਸਨਮਾਨ

ਸੰਤ ਤਰਨ ਸਿੰਘ ਵਹਿਮੀ ਸਨਮਾਨ (ਹਰਿਆਣਾ ਪੰਜਾਬੀ ਸਾਹਿਤ ਅਕੈਡਮੀ)
ਹਰਿਆਣਾ ਪੰਜਾਬੀ ਗੌਰਵ ਸਨਮਾਨ (ਹਰਿਆਣਾ ਪੰਜਾਬੀ ਸਾਹਿਤ ਅਕੈਡਮੀ)
ਕਾਵਿ ਭੂਸ਼ਨ ਸ਼੍ਰੀ ਸਤਿਗੁਰੂ ਉਦੈ ਸਿੰਘ ਜੀ ਵੱਲੋਂ ਸਨਮਾਨ

# ਗੁਰ-ਸਿਫ਼ਤਾਂਜਲੀ

(ਕਾਵਿ-ਸੰਗ੍ਰਹਿ)

ਮਾਸਟਰ ਅਮਰੀਕ ਸਿੰਘ



ਉਡਾਨ ਪਬਲੀਕੇਸ਼ਨਜ਼, ਮਾਨਸਾ

ISBN : 978-93-80672-21-2

# Gur-Siftanjali

*(Collection of Poems)*

***By Master Amrik Singh***
New Lallepur, Subzi Mandi Byepass,
Elnabad - 125102 (Sirsa) Haryana
Mob.: 093541-24515

1st Edition : 2019



Udaan Publications
Near Govt. Girls School,
Mansa-151505, India.
Ph. 098148-09219, 097793-62004
Email: udaanbooks@gmail.com
Printed & Bound at Shiv Shakti Printers, Delhi

## ਸਮਰਪਣ

ਕਬੀਰ ਮੇਰਾ ਮੁਝ ਮੇਂ ਕਿਛ ਨਹੀਂ ਜੋ ਹੈ ਜੋ ਤੇਰਾ
ਤੇਰਾ ਤੁਝ ਕੋ ਸੌਂਪਤੇ ਕਿਆ ਲਾਗੇ ਮੇਰਾ

ਸ੍ਰੀ ਸਤਿਗੁਰੂ ਉਦੈ ਸਿੰਘ ਜੀ
ਦੇ ਚਰਨ ਕਮਲਾਂ
ਨੂੰ

## ਧੰਨਵਾਦ

ਇਸ ਪੁਸਤਕ ਨੂੰ ਛਪਵਾਉਣ ਲਈ ਆਸਟ੍ਰੇਲੀਆ ਨਿਵਾਸੀ ਬੀਬੀ ਕੰਵਲ ਦੀਪ ਕੌਰ ਸਪੁੱਤਰੀ ਸੂਬਾ ਹਰਦੀਪ ਸਿੰਘ ਜੀ ਮਨਸੂਰਵਾਲ ਨੇ ਆਰਥਿਕ ਸਹਿਯੋਗ ਦਿੱਤਾ ਧੰਨਵਾਦ।

# ਤਤਕਰਾ

## 'ਗੁਰ-ਸਿਫ਼ਤਾਂਜਲੀ' ਅਨੋਖੀ ਅਤੇ ਸਰਲ ਕਵਿਤਾ ਦੇ ਵਹਿੰਦੇ ਦਰਿਆ

ਮਾਸਟਰ ਅਮਰੀਕ ਸਿੰਘ ਜੀ ਦੀ ਇਹ ਤੀਸਰੀ ਲਾ ਮਿਸਾਲ ਕਿਰਤ ਹੈ, ਪਹਿਲੀ 'ਰਾਮਾਇਣ' ਸੈਂਕੜੇ ਲਿਖੀਆਂ ਗਈਆਂ ਨੇ ਪਰ ਤੁਲਸੀ ਦਾਸ ਜੀ ਦੀ ਹੀ ਵੱਜੇਗੀ, ਰਹੇਗੀ, ਜਿਵੇਂ ਹੀਰਾਂ ਕਈਆਂ ਨੇ ਲਿਖੀਆਂ ਪਰ ਹੀਰ ਤਾਂ ਰਾਂਝੇ ਦੀ ਵੀ ਨਾ ਰਹਿ ਕੇ ਵਾਰਿਸ ਦੀ ਹੋ ਗਈ।

ਮਾਸਟਰ ਜੀ ਨੇ ਪੰਜਾਬੀ ਕਵਿਤਾ 'ਚ ਰਾਮਾਇਣ ਲਿਖ ਕੇ ਤੁਲਸੀ ਕਥਾਕਾਰਾਂ ਦਾ ਹੜ੍ਹ ਮੱਠਾ ਪਾ ਦਿੱਤੈ।

ਦੂਸਰੀ ਵਿਆਸ ਜੀ ਨੇ ਸੰਸਕ੍ਰਿਤ 'ਚ ਮਹਾਂਭਾਰਤ ਰੱਚਿਆ ਫਿਰ ਹਿੰਦੀ 'ਚ ਉਲਖਾਇਆ ਗਿਆ, ਮਾਸਟਰ ਜੀ ਦੇ ਹੁਕਮਾਨੁਸਾਰ ਮੈਂ ਅੰਮ੍ਰਿਤਸਰੋਂ ਪੰਜਾਬੀ ਵਾਰਤਕ ਵੱਡਾ ਪੋਥਾ ਲਿਆ ਦਿੱਤਾ। ਮਾਸਟਰ ਜੀ ਨੇ ਨੌਂ ਮਹੀਨਿਆਂ 'ਚ ਛੇ ਸੌ ਪੰਨੇ ਕਵਿਤਾ 'ਚ ਰਚ ਕੇ ਅਨੋਖਾ ਕਾਰਨਾਮਾ ਕਰ ਵਿਖਾਇਆ।

ਇਹਨੂੰ ਵੇਖ ਕਈ ਵਿਦਵਾਨਾਂ ਨੇ ਮਾਸਟਰ ਜੀ ਨਾਲ ਗਿਲ੍ਹਾ ਕੀਤਾ ਹੁਣ ਅਸੀਂ ਕਥਾ ਕਿਹਦੀ ਕਰਿਆ ਕਰਾਂਗੇ।

ਮਾਸਟਰ ਜੀ ਨੇ ਗੁਰਮਹਿਮਾਂ ਦੀ ਇਕਚੁਲੀ ਲੱਖ ਇੱਕ ਹੱਥ ਤੇ ਪਾ ਕੇ ਅਰਪਣ ਕੀਤੀ ਅੰਜੁਲੀ ਭੇਟ ਕੀਤੀ ਏ ਜੇ ਬੁੱਕ ਜਾਂ ਕਟੋਰਾ ਭੇਟ ਕਰਦੇ ਫੇਰ ਮੈਂ ਤਾਂ ਪਰੂਫ਼ ਪੜ ਕੇ ਅਗੰਮ 'ਚ ਅੱਪੜ ਗਿਆ ਕਿ ਇੱਕ ਗੱਲ ਨਹੀਂ ਸਿਫ਼ਤ ਗੁਰ ਮਹਿਮਾਂ ਨੂੰ ਏਨੀ ਤਰ੍ਹਾਂ ਵਰਨਣ ਕੀਤਾ ਜਾ ਸਕਦਾ ਹੈ।

'ਗੋਂਡ, ਰਾਗ ਵਿੱਚ ਪੰਚਮ ਪਾਤਸ਼ਾਹਾਂ, ਤਿੰਨ ਸ਼ਬਦਾਂ ਵਿੱਚ ਲਗਾਤਾਰ ਗੁਰ ਮਹਿਮਾਂ ਅਪੂਰਵ ਕਥਨ ਕੀਤੀ ਹੈ, ਜੇ ਕਿਤੇ ਮਾਸਟਰ ਜੀ ਉਹ ਸ਼ਬਦ ਪੜ੍ਹ ਲੈਂਦੇ ਤਾਂ ਇਹ ਆਂਜਲੀ ਨਾ ਰਹਿ ਕੇ ਬੁੱਕਾਂ ਦੇ ਬੁੱਕ ਬਣ ਜਾਣੇ ਸਨ।

ਮੇਰੀ ਦਿਲੀ ਕਾਮਨਾਂ ਏਂ, ਮਾਸਟਰ ਜੀ ਇੰਜ ਈ ਤੰਦਰੁਸਤ ਰਹਿ ਕਿ ਸਾਨੂੰ ਗੁਰ ਸ਼ਰਧਾ ਦੇ ਗੱਫੇ ਪਰੋਸਦੇ ਰਹਿਣ।

**- ਸਾਧੂ ਸਿੰਘ ਕਿਸਾਨ**

# ਸ਼ਰਧਾ ਭਿੱਜੇ ਗੀਤ

ਮਾਸਟਰ ਅਮਰੀਕ ਸਿੰਘ ਜੀ ਅੱਜ ਕਿਸੇ ਜਾਣ ਪਹਿਚਾਣ ਦੇ ਮੁਹਤਾਜ ਨਹੀਂ ਹਨ। ਬਹੁਤ ਸਾਰੀਆਂ ਸੰਸਥਾਵਾਂ ਵਲੋਂ ਅਤੇ ਖਾਸ ਕਰ ਹਰਿਆਣਾ ਪੰਜਾਬੀ ਸਾਹਿਤ ਅਕਾਦਮੀ ਵੱਲੋਂ 'ਸੰਤ ਤਰਨ ਸਿੰਘ ਵਹਿਮੀ' ਅਤੇ 'ਹਰਿਆਣਾ ਪੰਜਾਬੀ ਗੌਰਵ' ਨਾਲ ਸਨਮਾਨਿਤ ਹੋ ਚੁੱਕੇ ਮਾਸਟਰ ਅਮਰੀਕ ਸਿੰਘ ਜੀ ਹੁਣ ਤੱਕ ਸਾਹਿਤ ਜਗਤ ਦੀ ਝੋਲੀ ਵਿੱਚ ਵੀਹ ਤੋਂ ਵੱਧ ਪੁਸਤਕਾਂ ਪਾ ਚੁੱਕੇ ਹਨ। ਆਪ ਜੀ ਨੇ ਬਹੁਤ ਸਾਰੀਆਂ ਸਾਹਿਤਕ ਵਿਧਾਵਾਂ ਉੱਤੇ ਪੰਜਾਬੀ, ਹਿੰਦੀ ਤੇ ਉਰਦੂ ਵਿੱਚ ਸਫਲਤਾ ਪੂਰਵਕ ਕਲਮ ਚਲਾਈ ਹੈ।

ਅੱਜ ਕਲ ਮਾਸਟਰ ਜੀ ਨਾਮਧਾਰੀ ਪੰਜਾਬੀ ਸਾਹਿਤ ਸਭਾ ਦੇ ਉਸਤਾਦ ਕਵੀ ਅਤੇ ਸਰਪ੍ਰਸਤ ਹਨ। ਭਾਵੇਂ ਆਪ ਜੀ ਨੇ ਕਹਾਣੀ, ਸਫ਼ਰਨਾਮਾ ਆਦਿ ਵਿਧਾਵਾਂ ਉੱਤੇ ਵੀ ਕਲਮ ਚਲਾਈ ਹੈ, ਪਰ ਉਹਨਾ ਦਾ ਕਵਿਤਾ ਨਾਲ ਨਾਤਾ ਬਹੁਤ ਪੁਰਾਣਾ ਤੇ ਗੂਹੜਾ ਹੈ। ਕਾਵਿ ਰੂਪ ਵਿੱਚ ਉਹਨਾਂ ਦੀਆਂ ਲਿਖਤਾਂ ਗ਼ਜ਼ਲ, ਗੀਤ, ਦੋਹੇ, ਟੱਪੇ, ਬੈਂਤ ਆਦਿ ਕਾਵਿ ਰੂਪਾਂ ਵਿੱਚ ਪਾਠਕਾਂ ਦੇ ਮਨ ਨੂੰ ਮੋਂਹਦੇ ਹਨ।

ਉਹਨਾਂ ਦਾ ਜੀਵਨ ਸਾਦਾ, ਉੱਚਾ ਸੁੱਚਾ ਤੇ ਸੰਪੂਰਨ ਸਾਹਿਤ ਨੂੰ ਸਮਰਪਿਤ ਹੈ। ਜਿੱਥੇ ਉਹਨਾਂ ਨੇ ਸਮਾਜਿਕ ਸਰੋਕਾਰਾਂ ਉੱਤੇ ਵੀ ਖੁੱਲ੍ਹ ਕੇ ਕਲਮ ਚਲਾਈ ਹੈ ਉੱਥੇ ਧਾਰਮਿਕ ਦ੍ਰਿਸ਼ਟੀਕੋਣ ਤੋਂ ਵੀ ਬਹੁਤ ਸਾਰੀ ਰਚਨਾ ਕੀਤੀ ਹੈ। ਜਿੱਥੇ ਉਹਨਾਂ ਨੇ ਆਪਣੇ ਇਸ਼ਟ ਦੇਵ ਨੂੰ ਸਮਰਪਿਤ ਬਹੁਤ ਸਾਰੇ ਗੀਤ ਅਤੇ ਕਵਿਤਾਵਾਂ ਦੀ ਰਚਨਾ ਕਰਕੇ ਤਕਰੀਬਨ ਪੰਜ ਪੁਸਤਕਾਂ ਦਿੱਤੀਆਂ ਹਨ। ਉੱਥੇ ਰਾਮਾਇਣ ਅਤੇ ਮਹਾਂਭਾਰਤ ਵਰਗੇ ਵੱਡਅਕਾਰੀ ਗ੍ਰੰਥਾਂ ਦਾ ਕਾਵਿ ਰੂਪ ਵਿੱਚ ਅਨੁਵਾਦ ਕਰਕੇ ਬੜਾ ਵੱਡਾ ਮਾਅਰਕਾ ਮਾਰਿਆ ਹੈ। 90 ਸਾਲ ਦੀ ਉਮਰ ਵਿੱਚ ਇਹ ਕਾਰਜ ਕੋਈ ਘੱਟ ਮਹਤੱਤਾ ਨਹੀਂ ਰੱਖਦਾ।

ਮਾਸਟਰ ਜੀ ਦਾ ਸਮੁੱਚਾ ਜੀਵਨ ਆਪਣੇ ਰਹਿਬਰ ਸਤਿਗੁਰੂ ਨੂੰ ਸਮਰਪਿਤ ਰਿਹਾ ਹੈ। ਉਹਨਾਂ ਨੇ ਆਪਣੇ ਜੀਵਨ ਵਿੱਚ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ, ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਜਿੱਥੇ ਪਿਆਰ ਭਰਿਆ ਸਾਥ ਮਾਣਿਆ ਹੈ ਉੱਥੇ ਵਰਤਮਾਨ ਸਤਿਗੁਰੂ ਜੀ ਸ੍ਰੀ ਸਤਿਗੁਰੂ ਉਦੇ ਸਿੰਘ ਜੀ ਪ੍ਰਤੀ ਵੀ ਪੂਰਨ ਨਿਸ਼ਟਾ ਸਹਿਤ ਸਮਰਪਿਤ ਹਨ। ਸ੍ਰੀ ਸਤਿਗੁਰੂ ਉਦੇ ਸਿੰਘ ਜੀ ਦਾ ਵਿਸ਼ੇਸ਼ ਸਨੇਹ ਉਹਨਾਂ

ਨੂੰ ਪ੍ਰਾਪਤ ਹੈ। ਉਹਨਾਂ ਨੂੰ ਵਰਤਮਾਨ ਸਤਿਗੁਰੂ ਜੀ ਦੇ ਅਧਿਆਪਕ ਹੋਣ ਦਾ ਮਾਣ ਵੀ ਹਾਸਲ ਹੈ। ਏਹੋ ਕਾਰਨ ਹੈ ਕਿ ਜਿੱਥੇ ਉਹਨਾਂ ਨੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਪਿਆਰ ਭਰੇ ਸ਼ਰਧਾਮਈ ਵਹਿਣ ਵਿੱਚ ਵਹਿਕੇ ਤਕਰੀਬਨ ਚਾਰ ਪੁਸਤਕਾਂ ਵਿੱਚ ਬਹੁਤ ਸਾਰੇ ਗੀਤਾਂ ਦੀ ਰਚਨਾ ਕੀਤੀ ਹੈ, ਉੱਥੇ ਇਹ ਹੱਥਲੀ ਪੁਸਤਕ ਸ੍ਰੀ ਸਤਿਗੁਰੂ ਉਦੇ ਸਿੰਘ ਜੀ ਦੇ ਸਿਫ਼ਤ ਸਲਾਹ ਵਿੱਚ ਬਹੁਤ ਜਲਦੀ ਲਿਖ ਦਿੱਤੀ ਹੈ।

ਸ੍ਰੀ ਸਤਿਗੁਰੂ ਉਦੇ ਸਿੰਘ ਜੀ ਨੇ ਪੰਥ ਦੀ ਵਾਗ ਡੋਰ ਸੰਭਾਲ ਕੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਵਰੋਸਾਈ ਨਾਮਧਾਰੀ ਫੁਲਵਾੜੀ ਨੂੰ ਪਿਆਰ ਅਤੇ ਬਖ਼ਸ਼ਸ਼ਾਂ ਦੀ ਬਾਰਸ਼ ਨਾਲ ਸਿੰਞਣਾ ਸ਼ੁਰੂ ਕੀਤਾ ਤਾਂ ਮਾਸਟਰ ਜੀ ਨੂੰ ਵੀ ਉਹਨਾਂ ਦਾ ਭਰਪੂਰ ਪਿਆਰ ਪ੍ਰਾਪਤ ਹੋਇਆ। ਉਹਨਾਂ ਦੀ ਸੁਯੋਗ ਅਗੁਵਾਈ ਨੂੰ ਵੇਖ ਕੇ ਜਿੱਥੇ ਹਰ ਕੋਈ ਪ੍ਰਭਾਵਿਤ ਹੋਇਆ ਹੈ ਉੱਥੇ ਮਾਸਟਰ ਜੀ ਤਾਂ ਉਹਨਾਂ ਦੇ ਪ੍ਰੇਮ ਝਰਨੇ ਵਿੱਚ ਸਰਸ਼ਾਰ ਹੋਏ, "ਰਾਂਝਾ ਮੈਂ ਵਿੱਚ ਤੇ ਮੈਂ ਰਾਂਝੇ ਵਿੱਚ", ਵਾਲੀ ਅਵਸਥਾ ਵਿੱਚ ਪੁੱਜ ਗਏ ਅਤੇ ਗੀਤਾਂ ਦੀ ਛਹਿਬਰ ਹੀ ਲਾ ਦਿੱਤੀ।

ਬਹੁਤ ਥੋੜੇ ਸਮੇਂ ਵਿੱਚ ਉਹਨਾਂ ਨੇ ਵਰਤਮਾਨ ਸਤਿਗੁਰੂ ਜੀ ਦੇ ਜੀਵਨ ਤੇ ਰੌਸਨੀ ਪਾਉਂਦੇ ਅਨੇਕ ਪਹਿਲੂਆਂ ਉੱਤੇ ਸੁੰਦਰ ਗੀਤਾਂ ਦੀ ਰਚਨਾ ਕੀਤੀ ਹੈ। ਜੋ ਹੱਥਲੀ ਤੇ ਇੱਕ ਹੋਰ ਪੁਸਤਕ ਵਿੱਚ ਤਕਰੀਬਨ ਤਿੰਨ ਕੁ ਸੌ ਦੀ ਗਿਣਤੀ ਵਿੱਚ ਉਪਲਬਧ ਹੋਣਗੇ।

ਸਰਲ, ਸਰਸ, ਅਲੰਕ੍ਰਿਤ, ਟਕਸਾਲੀ ਬੋਲੀ ਵਿੱਚ ਲਿਖੇ ਇਹ ਗੀਤ ਨਾਮਧਾਰੀ ਸੰਗਤਾਂ ਅਤੇ ਪਾਠਕਾਂ ਦੇ ਸ਼ਰਧਾਮਈ ਭਾਵਾਂ ਦੀ ਤਰਜਮਾਨੀ ਕਰਦੇ ਹੋਏ ਸੰਗਤਾਂ ਨੂੰ ਆਤਮ ਰਸ ਨਾਲ ਵਿਭੋਰ ਵੀ ਕਰਨਗੇ ਅਤੇ ਸ੍ਰੀ ਸਤਿਗੁਰੂ ਜੀ ਦੇ ਪਵਿੱਤਰ ਸਰਵਉੱਚ ਤੇ ਮਹਾਨ ਵਿਅਕਤੀਤਵ ਤੇ ਚਾਨਣਾ ਪਾਉਂਦੇ ਹੋਏ ਉੱਚੇ ਸੁੱਚੇ ਜੀਵਨ ਦੀ ਪ੍ਰੇਰਨਾ ਵੀ ਬਣਨਗੇ।,

ਮੈਂ ਮਾਸਟਰ ਜੀ ਦੀ ਤੰਦਰੁਸਤ ਲੰਮੀ ਉਮਰ ਦੀ ਕਾਮਨਾ ਕਰਦਾਹੋਇਆ ਇਸ ਪੁਸਤਕ ਨੂੰ ਖੁਸ਼ਆਮਦੀਦ ਆਖਦਾ ਹਾਂ।

**- ਲਖਵਿੰਦਰ ਸਿੰਘ ਬਾਜਵਾ**

ਪ੍ਰਧਾਨ ਨਾਮਧਾਰੀ ਪੰਜਾਬੀ ਸਾਹਿਤ ਸਭਾ, ਸ੍ਰੀ ਜੀਵਨਨਗਰ
ਜਗਜੀਤ ਸਿੰਘ (ਹਰੀਪੁਰਾ)
ਸਿਰਸਾ (ਹਰਿਆਣਾ)

## ਐਸਾ ਦਰਬਾਰ ਏ

ਗੁਰੂ ਉਦੇ ਸਿੰਘ ਜੀ ਦਾ ਐਸਾ ਦਰਬਾਰ ਏ,
ਬਖ਼ਸ਼ਸ਼ਾਂ ਦੀ ਜਿੱਥੇ ਸਦਾ ਰਹਿੰਦੀ ਭਰਮਾਰ ਏ।

ਏਥੇ ਆ ਕੇ ਕਦੇ ਵੀ ਨ ਗਿਆ ਕੋਈ ਖਾਲੀ ਏ,
ਪਛੜਿਆ ਕਿੰਨਾਂ ਹੋਵੇ ਜਾਂਦੀ ਹੋ ਬਹਾਲੀ ਏ,
ਦੁਨੀਆਂ ਦੇ ਵਿੱਚ ਇਹ ਹੀ ਸੱਚੀ ਸਰਕਾਰ ਏ।

ਪੱਖ ਪਾਤ ਕਿਸੇ ਨਾਲ ਕਦੇ ਨਹੀਂ ਹੋਇਆ ਏ,
ਸਾਰਿਆਂ ਦਾ ਮਨ ਜਾਂਦਾ ਪਿਆਰ ਨ਼ਾਲ ਮੋਹਿਆ,
ਪ੍ਰੀਤ ਬਿਨਾਂ ਏਥੇ ਨਹੀਂ ਕੁਝ ਦਰਕਾਰ ਏ।

ਮਿਲਦਾ ਏ ਮਾਨ ਏਥੇ ਹਰ ਇਨਸਾਨ ਨੂੰ,
ਏਥੇ ਹੀ ਮਿਲਾਇਆ ਜਾਂਦੈ ਸਿੱਧਾ ਭਗਵਾਨ ਨੂੰ,
ਅੱਤ ਦੇ ਨਿਮਾਣੇ ਦਾ ਵੀ ਹੁੰਦਾ ਸਤਿਕਾਰ ਏ।

ਦੂਈ ਅਤੇ ਦਵੈਤ ਲਈ ਏਥੇ ਕੋਈ ਥਾਂ ਨਹੀਂ,
ਨਫ਼ਰਤ ਦਾ ਲੈਂਦਾ ਏਥੇ ਬਿਲਕੁਲ ਹੀ ਨਾਂ ਨਹੀਂ,
ਏਥੇ ਜੋ ਹੈ ਰਹਿੰਦਾ ਉਹਦਾ ਉੱਚਾ ਕਿਰਦਾਰ ਏ।

ਸਮਝਿਆ ਜਾਂਦੈ ਏਥੇ ਸਭ ਨੂੰ ਸਮਾਨ ਹੀ,
ਕਿਸੇ ਦਾ ਨਹੀਂ ਹੁੰਦਾ ਏਥੇ ਉੱਕਾ ਨੁਕਸਾਨ ਹੀ,
ਸੇਵਾ ਬਿਨ ਰਹਿੰਦਾ ਏਥੇ ਕੋਈ ਨ ਬੇਕਾਰ ਏ।

ਕਿਸੇ ਨੂੰ ਵੀ ਜਾਂਦਾ ਏਥੇ ਨਹੀਂ ਦੁਰਕਾਰਿਆ,
ਨਿਰਮਾਣ ਹੋਵੇ ਜਿਹੜਾ ਜਾਂਦਾ ਸਤਿਕਾਰਿਆ,
ਤਾਂ ਹੀ 'ਅਮਰੀਕ ਸਿੰਘ' ਹੋਇਆ ਬਲਿਹਾਰ ਏ। ❑

## ਗੁਰੂ ਉਦੇ ਸਿੰਘ ਜੀ ਦੇ ਦਰਬਾਰ ਜਾਣੈ

ਗੁਰੂ ਉਦੇ ਸਿੰਘ ਜੀ ਦੇ ਦਰਬਾਰ ਜਾਣੈ,
ਮੈਂ ਮਨ ਚਿੰਦਿਆ ਫਲ ਏਸੇ ਦਰ ਤੋਂ ਹੀ ਪਾਣੈ।

ਕਿਸੇ ਹੋਰ ਪਾਸੇ ਦੀ ਕਿਉਂ ਝਾਕ ਰੱਖਾਂ,
ਨਹੀਂ ਏਸ ਤੋਂ ਚੰਗਾ ਕੋਈ ਟਿਕਾਣੈ।

ਕੋਈ ਕਸਰ ਰਹਿੰਦੀ ਨਹੀਂ ਏਥੇ ਆ ਕੇ,
ਹੋ ਨਿਰਮਾਨ ਜਿਸ ਏਥੇ ਸਿਰ ਨੂੰ ਝੁਕਾਣੈ।

ਸ੍ਰੀ ਕ੍ਰਿਸ਼ਨ ਹੋ ਮੈਂ ਸੁਦਾਮਾ ਭਗਤ ਹਾਂ,
ਮੈਂ ਆਇਆਂ ਫ਼ਰਜ਼ ਤੁਸਾਂ ਆਪਣਾ ਨਿਭਾਣੈ।

ਮੈਂ ਬਣ ਬੁੱਲ੍ਹਾ ਸ਼ਾਹ ਸ਼ਰਮ ਸਾਰੀ ਨੂੰ ਲਾਹ ਕੇ,
ਨੱਚ ਨੱਚ ਕੇ ਮੈਂ ਆਪਣਾ ਮੁਰਸ਼ਦ ਮਨਾਣੈ।

ਜਿਵੇਂ ਮੀਰਾਂ ਬਾਈ ਕ੍ਰਿਸ਼ਨ-ਭਗਤ ਬਣ ਕੇ,
ਭਜਨ ਲਿਖ ਕੇ ਲੋਕਾਂ ਨੂੰ ਗਾ ਗਾ ਸੁਣਾਣੈ।

ਨ ਗੱਲਾਂ ਹੀ ਕਰ ਪਿਆਰੇ 'ਅਮਰੀਕ ਸਿੰਘਾ',
ਤਰੇਂਗਾ ਜੇ ਪ੍ਰੀਤਮ ਨੂੰ ਮਨ ਵਿੱਚ ਵਸਾਣੈ। ❑

## ਲੱਖ ਵਾਰ ਵਾਰਨੇ

ਗੁਰੂ ਉਦੇ ਸਿੰਘ ਜੀ ਤੋਂ ਲੱਖ ਵਾਰ ਵਾਰਨੇ,
ਪੰਥ ਉੱਤੇ ਲੈ ਆਏ ਮੁੜ ਕੇ ਬਹਾਰ ਨੇ।

ਮਨਾਂ 'ਚੋਂ ਭੁਲੇਖਿਆਂ ਦੇ ਕੂੜੇ ਸਭ ਹੂੰਝ ਤੇ,
ਹਰ ਇੱਕ ਅੱਖ ਵਿੱਚੋਂ ਅੱਥਰੂ ਨੇ ਪੂੰਝ ਤੇ,
ਕੀਤਾ ਨੇ ਇਰਾਦਾ ਤਪੇ ਮਨ ਸਾਰੇ ਠਾਰਨੇ।

ਇਹਨਾਂ ਚਾੜ੍ਹ ਦੇਣੇ ਸਿਰੇ ਸਾਰੇ ਹੀ ਤਾਂ ਕੰਮ ਨੇ,
ਦੇ ਕੇ ਦੀਦਾਰ ਦੂਰ ਕਰ ਦੇਣੇ ਗ਼ਮ ਨੇ,
ਡੁੱਬ ਰਹੇ ਦਿਲ ਬਾਹੋਂ ਪਕੜ ਉਭਾਰਨੇ।

ਕਹਿੰਦੇ ਨੇ ਕਿ ਕੌੜਾ ਬੋਲ ਕਦੇ ਨਹੀਂ ਬੋਲਣਾ,
ਬੋਲਣ ਤੋਂ ਪਹਿਲਾਂ ਗੱਲ ਪੂਰੀ ਪੂਰੀ ਤੋਲਣਾ,
ਫੱਟ ਕੌੜੇ ਬੋਲਾਂ ਦੇ ਨਹੀਂ ਕਿਸੇ ਵੀ ਸਹਾਰਨੇ।

ਓਟ ਸਦਾ ਬਸ ਰੱਖੋ ਇੱਕੋ ਸੱਚੇ ਸਾਈਂ ਦੀ,
ਮਾਲਕ ਦੀ ਯਾਦ ਨਹੀਂ ਕਦੇ ਵੀ ਭੁਲਾਈ ਦੀ,
ਸੱਚੇ ਇਨਸਾਨ ਬਣੋ ਜਨਮ ਜੇ ਸਵਾਰਨੇ।

ਸੇਧ ਜਿਹੜੀ ਦੇ ਰਹੇ ਉਹਦੇ ਉੱਤੇ ਚੱਲੀਏ,
ਪੁੱਠੇ ਪਾਸੇ ਜਾਣੋ 'ਅਮਰੀਕ' ਤਾਈਂ ਠੱਲੀਏ,
ਉਲਟ ਪਾਸੇ ਜਾਣ ਵਾਲੇ ਆਖਰ ਨੂੰ ਹਾਰਨੇ। ❑

# ਬੜੇ ਮਿਹਰਬਾਨ ਹੋ

ਗੁਰੂ ਉਦੇ ਸਿੰਘ ਤੁਸੀਂ ਬੜੇ ਮਿਹਰਬਾਨ ਹੋ,
ਸਾਡੀਆਂ ਜ਼ਰੂਰਤਾਂ ਤੋਂ ਨਹੀਂ ਅਨਜਾਣ ਹੋ।

ਰਹਿਣ ਤੁਸੀਂ ਦੇਂਦੇ ਨਹੀਂ ਊਣਾਂ ਕਿਸੇ ਗੱਲ ਤੋਂ,
ਪਾਰ ਤੁਸਾਂ ਕਰ ਦੇਣੈ ਡੂੰਘੇ ਭਵ-ਜਲ ਤੋਂ,
ਕਰੀ ਜਾਂਦੇ ਜਗ ਨਾਲੋਂ ਉੱਚੀ ਸਾਡੀ ਸ਼ਾਨ ਹੋ।

ਅਤਿ ਦੇ ਗੁਨਾਹੀਆਂ ਨੂੰ ਵੀ ਕਰ ਦੇਂਦੇ ਮਾਫ਼ ਹੋ,
ਲੇਖਾ ਉਹਦਾ ਕਰ ਦੇਂਦੇ ਅਸਲੋਂ ਹੀ ਸਾਫ਼ ਹੋ।
ਮਾਨ ਹੋ ਨਿਮਾਣਿਆ ਨਿਤਾਣਿਆ ਦੇ ਤਾਣ ਹੋ।

ਸ਼ਹਿਦ ਨਾਲੋਂ ਮਿੱਠੇ ਬੜੇ ਆਪ ਜੀ ਦੇ ਬੋਲ ਨੇ,
ਕੌਣ ਮੁੱਲ ਪਾਵੇ ਇਹ ਤਾਂ ਬੜੇ ਅਨਮੋਲ ਨੇ,
ਆਫ਼ਤਾਂ ਨੂੰ ਟਾਲ ਦੇਵੋ ਬੜੇ ਬਲਵਾਨ ਹੋ।

ਲੜ ਲੱਗਿਆਂ ਦੀ ਸਦਾ ਰੱਖ ਲੈਂਦੇ ਲਾਜ ਹੋ,
ਉਹਨਾਂ ਦੇ ਸੁਆਰ ਦੇਂਦੇ ਵੱਡੇ ਵੱਡੇ ਕਾਜ ਹੋ,
ਰੱਖਦੇ ਹਮੇਸ਼ਾਂ ਸਾਡਾ ਸਭ ਦਾ ਧਿਆਨ ਹੋ।

ਤੁਸਾਂ 'ਅਮਰੀਕ ਸਿੰਘ' ਜਿਹਾਂ ਨੂੰ ਵੀ ਤਾਰਿਆ,
ਭੂਤ ਵਰਤਮਾਨ ਤੇ ਭਵਿੱਖ ਵੀ ਸਵਾਰਿਆ।
ਦੱਸ ਨਹੀਂ ਸਕਾਂ ਤੁਸੀਂ ਕਿੰਨੇ ਕੂ ਮਹਾਨ ਹੋ। ❑

## ਮੈਂ ਹਾਂ ਦੀਵਾਨਾ

ਗੁਰੂ ਉਦੇ ਸਿੰਘ ਜੀ ਦਾ ਮੈਂ ਹਾਂ ਦੀਵਾਨਾ,
ਤੁਸੀਂ ਮੇਰੇ ਸਭ ਕੁਝ ਹੀ ਜਾਣੇ ਜਮਾਨਾ।

ਮੇਰਾ ਮਨ ਹੈ ਉਸ ਦਿਨ ਤੋਂ ਬੇਕਾਬੂ ਹੋਇਆ,
ਜਦੋਂ ਠਾਠ ਤੱਕਿਆ ਤੁਸਾਂ ਦਾ ਸ਼ਾਹਾਨਾ।

ਤੁਸਾਂ ਲੈ ਲਿਆ ਮੈਨੂੰ ਬੁੱਕਲ 'ਚ ਜਦ ਤੋਂ,
ਮੈਂ ਗੌਂਦਾ ਹੀ ਰਹਿਣਾ ਤੁਸਾਂ ਦਾ ਤਰਾਨਾ।

ਨਹੀਂ ਜਿਸ ਨੇ ਅੱਧ ਵਾਟੇ ਟੁੱਟਣਾ ਕਦੇ ਵੀ,
ਹੈ ਪਾਇਆ ਤੁਸਾਂ ਨਾਲ ਪੱਕਾ ਯਾਰਾਨਾ।

ਇਹ ਦੁਨੀਆ ਦੇ ਮਿੱਤਰ ਤਾਂ ਧੋਖਾ ਨਿਰਾ ਨੇ,
ਪਵੇ ਭੀੜ ਭੱਜਣ ਲਾ ਕੋਈ ਬਹਾਨਾ।

ਤੂੰ 'ਅਮਰੀਕ ਸਿੰਘ' ਕਿਉਂ ਹੈ ਗ਼ਮਗੀਨ ਹੋਇਆ,
ਬਿਰਧ ਪਾਲ ਹਰ ਸੰਕਟੋਂ ਹੈ ਬਚਾਣਾ। ❑

## ਤੁਸੀਂ ਧੰਨ ਧੰਨ ਹੋ

ਗੁਰੂ ਉਦੇ ਸਿੰਘ ਜੀਓ ਤੁਸੀਂ ਧੰਨ ਧੰਨ ਹੋ,
ਮੇਰੇ ਜਹੇ ਨਿਮਾਣਿਆ ਦੀ ਅਰਜ਼ ਲੈਂਦੇ ਮੰਨ ਹੋ।

ਤੁਸੀਂ ਪਹੁੰਚ ਜਾਓ ਸਾਰੇ ਮਸਲੇ ਸੁਲੱਝਦੇ,
ਭੀੜ ਪਵੇ ਜਿੱਥੇ ਤੁਸੀਂ ਝੱਟ ਓਥੇ ਪੁੱਜਦੇ।

ਕੋਈ ਵੀ ਨ ਕਰ ਸਕੇ ਆਪ ਜੀ ਦੀ ਰੀਸ ਏ,
ਅੰਗ ਸੰਗ ਹੋਵੋ ਨਹੀਂ ਰਹਿੰਦੀ ਪੀੜ ਚੀਸ ਏ।

ਮੈਂ ਨਹੀਂ ਲੱਖਾਂ ਤੇ ਕਰੋੜਾਂ ਪਏ ਕਹਿੰਦੇ ਨੇ,
ਮਨ ਇੱਛੇ ਫਲ ਜਿਹੜੇ ਏਸ ਦਰੋਂ ਲੈਂਦੇ ਨੇ।

ਡੁੱਬੇ ਜੋ ਨਿਰਾਸ਼ਾ ਵਿੱਚ ਉਹਨਾਂ ਨੂੰ ਉਭਾਰਦੇ,
ਕਿਹੜਾ ਹੈ ਕਿ ਜਿਸਦੀ ਨਹੀਂ ਵਿਗੜੀ ਸਵਾਰਦੇ।

ਅੰਤਰ ਵਰੋਧ ਨਾਲ ਅਜੇ ਵੀ ਜੋ ਭਰੇ ਨੇ,
ਉਹਨਾਂ ਨੂੰ ਮਨਾਣ ਦੇ ਜਤਨ ਬੜੇ ਕਰੇ ਨੇ।

ਕਹਿੰਦੇ ਹੋ ਕਿ ਇੱਕ ਦਿਨ ਆਪੇ ਆ ਜਾਣਗੇ,
ਏਥੇ ਆਇਆਂ ਬਿਨਾ ਕਦੇ ਚੈਨ ਨਹੀਂ ਪਾਣਗੇ।

ਵਿਸਰੀਏ ਅਸੀਂ ਪਰ ਤੁਸੀਂ ਨਹੀਂ ਵਿਸਾਰਦੇ,
ਤਪੀਏ ਤੰਦੂਰ ਵਾਂਗ ਤੁਸੀਂ ਪਰ ਠਾਰਦੇ।

ਤੂੰ ਵੀ 'ਅਮਰੀਕ ਸਿੰਘ' ਪੱਕਾ ਵਿਸ਼ਵਾਸ ਕਰ,
ਆਪਣੀਆਂ ਵਾਸ਼ਨਾਵਾਂ ਸਾਰੀਆਂ ਦਾ ਨਾਸ ਕਰ। ❑

## ਕੋਈ ਵੀ ਨ ਸਾਨੀ ਏ

ਗੁਰੂ ਉਦੇ ਸਿੰਘ ਜੀ ਦਾ ਕੋਈ ਵੀ ਨ ਸਾਨੀ ਏ,
ਉਹਨਾਂ ਜਿਹਾ ਦੁਨੀਆ ਤੇ ਕੋਈ ਵੀ ਨ ਦਾਨੀ ਏ।

ਇੱਕੋ ਹੀ ਇਸ਼ਾਰੇ ਨਾਲ ਭਰਦੇ ਭੰਡਾਰ ਹੋ,
ਤਾਂ ਹੀ ਸਾਰੇ ਆਖਣ ਕਿ ਸੱਚੀ ਸਰਕਾਰ ਹੋ,
ਸਾਰਿਆਂ ਤੇ ਕਰੀ ਤੁਸਾਂ ਬੜੀ ਮਿਹਰਬਾਨੀ ਏ।

ਕਿਸੇ ਨੂੰ ਵੀ ਕਦੇ ਤੁਸਾਂ ਖਾਲੀ ਨਹੀਂ ਮੋੜਿਆ,
ਟੁੱਟੇ ਹੋਏ ਦਿਲਾਂ ਤਾਈਂ ਪਿਆਰ ਨਾਲ ਜੋੜਿਆ,
ਸੱਚੇ ਸਤਿਗੁਰੂ ਵਾਲੀ ਇਹ ਹੀ ਤਾਂ ਨਿਸ਼ਾਨੀ ਏ।

ਉਲਝਣਾਂ ਜੋ ਪਈਆਂ ਹੋਣ ਆਪ ਸੁਲਝਾਂਦੇ ਹੋ,
ਰੁੱਸਿਆਂ ਨੂੰ ਘਰੀਂ ਜਾ ਕੇ ਆਪ ਸਮਝਾਂਦੇ ਹੋ,
ਕਹਿੰਦੇ ਹੋ ਕਿ ਰੁੱਸਿਆਂ ਦੀ ਕਾਹਦੀ ਜ਼ਿੰਦਗਾਨੀ ਏ।

ਸਾਰਿਆਂ ਨੂੰ ਅਸਲੋਂ ਹੀ ਇੱਕੋ ਜਿਹਾ ਜਾਣਦੇ,
ਨਿੱਕਿਆਂ ਤੇ ਵੱਡਿਆਂ ਨੂੰ ਦਿਲੋਂ ਪਰਵਾਣਦੇ,
ਕਰੀਏ ਦੀਦਾਰ ਔਂਦੀ ਰੂਹ ਤੇ ਰਵਾਨੀ ਏ।

ਗੱਲ 'ਅਮਰੀਕ ਸਿੰਘ' ਸਿਰੇ ਦੀ ਇਹ ਕਹਿੰਦਾ ਏ,
ਵਿਰਵਾ ਨ ਕੋਈ ਉਹਨਾਂ ਪਾਸ ਆ ਕੇ ਰਹਿੰਦਾ ਏ,
ਉਹਨਾਂ ਹਰ ਤ੍ਰੇੜ ਹੁਣ ਉੱਕਾ ਹੀ ਮਿਟਾਈ ਏ। ❑

## ਜੋ ਤਨੋਂ ਮਨੋਂ ਹੋਇਆ ਏ

ਗੁਰੂ ਉਦੇ ਸਿੰਘ ਦਾ ਜੋ ਤਨੋਂ ਮਨੋਂ ਹੋਇਆ ਏ,
ਔਕੜਾਂ ਦਾ ਉੱਠਿਆ ਤੂਫਾਨ ਹੀ ਖਲੋਇਆ ਏ।

ਤੁਸਾਂ ਦੇ ਸਰੀਰ ਵਿੱਚ ਐਸਾ ਕੋਈ ਜਾਦੂ ਏ,
ਬਣ ਗਿਆ ਸਾਧੂ ਇੱਕ ਵਾਰ ਜਿੰਨੂ ਛੋਹਿਆ ਏ।

ਸੰਗ ਦਿਲ ਕਿੰਨਾ ਕੋਈ ਹੋਵੇ ਇਨਸਾਨ ਜੋ,
ਦਰਸ ਤੁਹਾਡੇ ਮਨ ਉਸਦਾ ਵੀ ਮੋਹਿਆ ਏ।

ਕੋਝਿਆਂ ਤੋਂ ਕੋਝਾ ਅਖਵਾਂਦਾ ਏ ਜਹਾਨ ਵਿੱਚ,
ਏਸ ਦਰਬਾਰ ਆ ਕੇ ਬੜਾ ਹੀ ਉਹ ਸੋਹਿਆ ਏ।

ਜਿਨ੍ਹੂੰ ਤੁਸਾਂ ਆਪਣੀ ਹੈ ਪੂਰੀ ਪੂਰੀ ਓਟ ਦਿੱਤੀ,
ਉਹਨੂੰ ਰੋਗ ਦੁਨੀਆ ਦਾ ਕੋਈ ਵੀ ਨ ਪੋਹਿਆ ਏ।

ਪਾਰਸ ਹੋ ਐਸੇ ਨਾਲ ਜਿਸ ਦੇ ਵੀ ਲੱਗ ਗਏ,
ਸੋਨਾ ਹੀ ਨਹੀਂ ਪਾਰਸ ਜੋ ਕਾਲਾ ਉੱਕਾ ਲੋਹਿਆ ਏ।

ਦੱਸ 'ਅਮਰੀਕ ਸਿੰਘ' ਕੀਹ ਆਖਾਂ ਉਹਨਾਂ ਬਾਰੇ,
ਉਹਨਾਂ ਦੇ ਦੀਦਾਰ ਤਨ ਮਨ ਮੇਰਾ ਖੋਹਿਆ ਏ। ❑

## ਬਾਤਾਂ ਹੀ ਨਿਆਰੀਆਂ

ਗੁਰੂ ਉਦੇ ਸਿੰਘ ਦੀਆਂ ਬਾਤਾਂ ਹੀ ਨਿਆਰੀਆਂ,
ਮਨਾਂ ਵਿੱਚੋਂ ਸਾਰੀਆਂ ਬੀਮਾਰੀਆਂ ਬੁਹਾਰੀਆਂ।

ਉਹਨਾਂ ਦਾ ਹਰੇਕ ਕੰਮ ਜਗ ਤੋਂ ਅਵੱਲਾ ਏ,
ਬਿਨਾਂ ਮੰਗੇ ਵੰਡਣ ਸੁਗਾਤਾਂ ਅਤਿ ਭਾਰੀਆਂ।

ਪਿਆਰ ਤੇ ਮੁਹੱਬਤਾਂ ਦੇ ਸਾਗਰ ਅਥਾਹ ਨੇ,
ਧੰਨ ਹਨ ਜਿਹੜੇ ਵਿੱਚ ਲਾਂਦੇ ਨਿਤ ਤਾਰੀਆਂ।

ਨਿੰਮ੍ਰਤਾ ਦੇ ਬੜੇ ਹੀ ਵਿਸ਼ਾਲ ਆਕਾਸ਼ ਨੇ,
ਲੋਕ ਲਾਂਦੇ ਜਿਸ ਵਿੱਚ ਉੱਚੀਆਂ ਉਡਾਰੀਆਂ।

ਕਰਦੇ ਹਲੀਮੀ ਰਾਜ ਢੰਗ ਵੀ ਨਵੇਕਲਾ,
ਹੰਗਤਾਂ ਹੰਕਾਰ ਦੀਆਂ ਪਰਤਾਂ ਉਤਾਰੀਆਂ।

ਧੱਕਿਆ ਜਹਾਨ ਦਾ ਜੋ ਬੰਦਾ ਏਥੇ ਆ ਜਾਵੇ,
ਬਖ਼ਸ਼ ਦੇਂਦੇ ਓਸ ਤਾਈਂ ਵਡ ਸਰਦਾਰੀਆਂ।

ਭਰਮ ਭੁਲੇਖੇ ਦੂਰ ਕਰ ਦੇਣ ਪਲਾਂ ਵਿੱਚ,
ਜੋ ਨੇ ਇਨਸਾਨ ਲਈ ਵੱਡੀਆਂ ਬੀਮਾਰੀਆਂ।

ਤੂੰ ਵੀ 'ਅਮਰੀਕ ਸਿੰਘਾ' ਕਾਹਨੂੰ ਹੈਂ ਉਦਾਸ ਹੋਇਆ,
ਆਸਾਂ ਤੇ ਉਮੀਦਾਂ ਹੋਈਆਂ ਪੂਰੀਆਂ ਨੇ ਸਾਰੀਆਂ। ❑

# ਜਿਸ ਨੇ ਧਿਆਇਆ

ਗੁਰੂ ਉਦੇ ਸਿੰਘ ਜੀ ਨੂੰ ਜਿਸ ਨੇ ਧਿਆਇਆ,
ਨਹੀਂ ਕੋਈ ਸੰਕਟ ਕਦੇ ਨੇੜੇ ਆਇਆ।

ਬੜਾ ਸੁਰਖਰੂ ਉਹ ਜਹਾਨੋਂ ਹੈ ਜਾਂਦਾ,
ਧਰਮ ਰਾਜ ਤੋਂ ਵੀ ਨਹੀਂ ਝਿੜਕਾਂ ਖਾਂਦਾ,
ਮਿਲੇ ਮਾਨ ਅੱਗੇ ਵੀ ਦੂਣਾ ਸਵਾਇਆ।

ਲਵੇ ਖੋਲ੍ਹ ਉਹਨਾਂ ਦੇ ਵੱਲ ਜਿਹੜਾ ਤਾਕੀ,
ਨਹੀਂ ਰਹਿੰਦੀ ਉਸ ਨੂੰ ਕੋਈ ਕਸਰ ਬਾਕੀ,
ਸੀ ਜੋ ਚਾਹਿਆ ਉਸ ਨੇ ਹੈ ਏਥੋਂ ਹੀ ਪਾਇਆ।

ਭੁੱਲਿਆ ਭਟਕਿਆ ਜੋ ਏਥੇ ਆ ਜਾਂਦੈ,
ਉਹ ਹੱਸਦਾ ਹੋਇਆ ਆਪਣਾ ਜੀਵਨ ਬਿਤਾਂਦੈ,
ਕਿਸੇ ਹੋਣੀ ਦਾ ਸਿਰ ਤੇ ਰਹਿੰਦਾ ਨ ਸਾਇਆ।

ਨਹੀਂ ਜਾਣਦੇ ਚੰਗਾ ਹੰਕਾਰ ਤਾਈਂ,
ਤੇ ਨਿਰਮਾਣਾਂ ਨੂੰ ਮਿਲਦੇ ਨੇ ਚਾਈਂ ਚਾਈਂ,
ਤੇ ਘੁੱਟ ਉਸ ਨੂੰ ਆਪਣੇ ਗਲੇ ਹੈ ਲਗਾਇਆ।

ਤੂੰ 'ਅਮਰੀਕ ਸਿੰਘ' ਬੇਫ਼ਿਕਰ ਹੋ ਕੇ ਬਹਿਜਾ,
ਕਿਸੇ ਹੋਰ ਪਾਸੇ ਵੀ ਝਾਕਣ ਤੋਂ ਰਹਿ ਜਾ,
ਤੇਰਾ ਜ਼ੁੰਮਾਂ ਉਹਨਾਂ ਨੇ ਪੂਰਾ ਹੈ ਚਾਇਆ। ❑

## ਦਿੱਤੇ ਜਾਂ ਦਿਲਾਸੇ ਨੇ

ਗੁਰੂ ਉਦੇ ਸਿੰਘ ਜੀ ਨੇ ਦਿੱਤੇ ਜਾਂ ਦਿਲਾਸੇ ਨੇ,
ਰੋਂਦਿਆਂ ਦੇ ਧੱਕੇ ਨਾਲ ਨਿਕਲ ਗਏ ਹਾਸੇ ਨੇ।

ਸਹਿਜ ਅਨੰਦ ਵਰਤਾਇਆ ਉਹਨਾਂ ਸਭ ਨੂੰ,
ਬੜੀ ਛੇਤੀ ਛੇਤੀ ਹੈ ਮਿਲਾਇਆ ਸੱਚੇ ਰੱਬ ਨੂੰ,
ਜੀਂਦੇ ਜੀ ਸਵਰਗੀਂ ਕਰਾਏ ਉਹਨਾਂ ਵਾਸੇ ਨੇ।

ਬੜੇ ਹੀ ਠਰ੍ਹੰਮੇ ਨਾਲ ਸਾਨੂੰ ਸਮਝਾਂਦੇ ਨੇ,
ਪੁੱਠੇ ਪਾਸੇ ਜਾਣੋ ਸਾਨੂੰ ਸਦਾ ਹੀ ਬਚਾਂਦੇ ਨੇ,
ਤਾਂ ਹੀ ਸਾਰੇ ਕੰਮ ਸਾਡੇ ਆ ਗਏ ਰਾਸੇ ਨੇ।

ਆਖਣ ਕਿ ਜਨਮ ਅਸਾਡਾ ਵਡਮੁੱਲਾ ਏ,
ਜਪੀਏ ਜੇ ਨਾਮ ਹੋ ਜਾਂਦਾ ਪਰਫੁੱਲਾ ਏ,
ਤੋਰਦੇ ਅਸਾਨੂੰ ਸਦਾ ਸਦਾ ਚੰਗੇ ਪਾਸੇ ਨੇ।

ਕਹਿੰਦੇ ਨੇ ਕਿ ਗੁਰੂ ਜਗਜੀਤ ਨ ਭੁਲਾਵਣਾ,
ਵਡ ਪਰਤਾਪੀ ਜੀ ਤੋਂ ਵਾਰੇ ਵਾਰੇ ਜਾਵਣਾ,
ਉਹਨਾਂ ਦੇ ਹਸਾਨ ਸਾਡੇ ਉੱਤੇ ਹੋਏ ਖਾਸੇ ਨੇ।

ਆਓ ਜ਼ਰਾ ਚੱਲ ਸਮਝਾਈਏ 'ਅਮਰੀਕ' ਨੂੰ,
ਛੱਡ ਨ ਉਹ ਦਵੇ ਕਿਤੇ ਬੜੀ ਚੰਗੀ ਲੀਕ ਨੂੰ,
ਛੱਡੀ ਜਿਨ੍ਹਾਂ ਲੀਕ ਹੋਏ ਅਸਲੋਂ ਨਿਰਾਸੇ ਨੇ। ❑

## ਖਿਆਲ ਜਦੋਂ ਆ ਗਿਆ

ਗੁਰੂ ਉਦੇ ਸਿੰਘ ਦਾ ਖਿਆਲ ਜਦੋਂ ਆ ਗਿਆ,
ਚਾਨਣ ਦਾ ਹੜ੍ਹ ਮਨ ਮੰਦਰੀਂ ਸਮਾ ਗਿਆ।

ਵਿੱਥਾਂ ਖੂੰਜੇ ਸਾਰੇ ਹੀ ਮੁਨੱਵਰ ਨੇ ਹੋ ਗਏ,
ਅੰਗ ਅੰਗ ਵਿੱਚੋਂ ਚੋਏ ਚਾਨਣ ਦੇ ਚੋ ਗਏ,
ਭੱਜ ਕੇ ਹਨੇਰਾ ਜਾਨ ਅਪਣੀ ਬਚਾ ਗਿਆ।

ਬੜੇ ਬੜੇ ਕੌਤਕ ਮੈਂ ਜੀਵਨ 'ਚ ਵੇਖੇ ਨੇ,
ਵੱਡਿਆਂ ਗੁਨਾਹੀਆਂ ਦੇ ਵੀ ਪਾੜ ਦਿੱਤੇ ਲੇਖੇ ਨੇ,
ਜੋ ਵੀ ਆਇਆ ਆਪਣੇ ਗੁਨਾਹ ਬਖ਼ਸ਼ਾ ਗਿਆ।

ਬੂਹੇ ਆਇਆ ਉਹਨਾਂ ਅੱਜ ਤੱਕ ਨਹੀਂ ਮੋੜਿਆ,
ਜਨਮਾਂ ਦੇ ਵਿੱਛੜਿਆਂ ਦਿਲਾਂ ਤਾਈਂ ਜੋੜਿਆ,
ਉਹਨਾਂ ਦਾ ਇਹ ਗੁਣ ਸਾਡੇ ਮਨਾਂ ਉੱਤੇ ਛਾ ਗਿਆ।

ਸਫਲ, ਅਸਫਲਾਂ ਨੂੰ ਕਰ ਦੇਂਦੇ ਝੱਟ ਨੇ,
ਦਿਲਾਂ ਵਿੱਚੋਂ ਢਾ ਦੇਂਦੇ ਈਰਖਾ ਦੀ ਵੱਟ ਨੇ,
ਏਥੇ ਆਇਆ ਕਦੇ ਕੋਈ ਨਹੀਂ ਪਛਤਾ ਗਿਆ।

ਭੈੜਿਆਂ ਤੋਂ ਭੈੜਾ 'ਅਮਰੀਕ ਸਿੰਘ' ਗਿਣੀਂਦਾ,
ਭੈੜ ਉਹਦਾ ਕਿਸੇ ਵੀ ਪੈਮਾਨੇ ਨਹੀਂ ਮਿਣੀਦਾ,
ਉਹਨਾਂ ਦੇ ਸੰਪਰਕ ਵਿੱਚ ਆ ਕੇ ਹੈ ਸੂਹਾ ਗਿਆ। ❑

# ਗੁਰੂ ਉਦੇ ਸਿੰਘ ਜੀ ਦੀ ਸੁਣਿਓ ਕਹਾਣੀ

ਗੁਰੂ ਉਦੇ ਸਿੰਘ ਜੀ ਦੀ ਸੁਣਿਓ ਕਹਾਣੀ,
ਸਭੀ ਜੀਵ ਜੰਤਾਂ ਦੀ ਅਪਣੀ ਜ਼ਬਾਨੀ।

ਸਭੀ ਕਹਿਣ ਕੋਈ ਨਹੀਂ ਆਪ ਜੇਹਾ,
ਕਿਸੇ ਵੀ ਨ ਅਜ਼ਮਤ ਤੁਸਾਂ ਦੀ ਪਛਾਣੀ।

ਹਿਮਾਲਾ ਬੜਾ ਉੱਚੈ ਲੋਕੀ ਨੇ ਕਹਿੰਦੇ,
ਉਚਾਈ ਤੁਸਾਂ ਦੀ ਮਿਣੀ ਹੀ ਨ ਜਾਣੀ।

ਹਨੇਰੀ ਤੂਫ਼ਾਨਾਂ ਤੋਂ ਜਿਸ ਨੇ ਬਚਾਇਆ,
ਸਿਰਾਂ ਉੱਤੇ ਸੋਹਣੀ ਜਹੀ ਚਾਦਰ ਹੈ ਤਾਣੀ।

ਤੁਸੀਂ ਜੋ ਵੀ ਕਹਿੰਦੇ ਹੋ ਪੂਰਾ ਹੀ ਕਰਦੇ,
ਨਹੀਂ ਆਉਣ ਦੇਂਦੇ ਹੋ ਨੇੜੇ ਹੈਰਾਨੀ।

ਪਵਿੱਤਰ ਦਰੋਂ ਜੋ ਵੀ ਧੱਕਿਆ ਹੈ ਜਾਂਦਾ,
ਨਹੀਂ ਉਸਦਾ ਮੁੱਲ ਪੈਂਦਾ ਖੋਟੀ ਦਵਾਨੀ।

ਤੁਸੀਂ ਜਿਸ ਦੀ ਹਾਮੀ ਹੋ ਭਰ ਲੈਂਦੇ ਅੰਦਰੋਂ,
ਨਹੀਂ ਹੁੰਦੀ ਉਸ ਨੂੰ ਕਦੇ ਪਸ਼ੇਮਾਨੀ।

ਪਤਾ ਨਹੀਂ ਕਿਵੇਂ ਧਿਆਨ ਰੱਖਦੇ ਹੋ ਸਭਦਾ,
ਨਹੀਂ ਜਾਣ ਸਕਿਆ ਅਕਲ ਹੈ ਅੰਜਾਣੀ।

ਤੇਰੀ ਹੋਂਦ ਕੀਹ ਏ ਤੂੰ 'ਅਮਰੀਕ' ਦੱਸ ਖਾਂ,
ਤੁਸਾਂ ਅੱਗੇ ਸਿਰਫ਼ ਅਪਣੀ ਗਰਦਨ ਝੁਕਾਈ।

ਇਰਾਦੈ ਮੇਰਾ ਪੂਰਾ ਕਰਦੇ ਜੇ ਮਾਲਕ,
ਮੈਂ ਜਿੰਦ ਆਪਣੀ ਵੀ ਨਹੀਂ ਤੁਸਾਂ ਤੋਂ ਛੁਪਾਣੀ।

ਹੈ ਲੱਖ ਵਾਰ ਧੰਨਵਾਦੀ 'ਅਮਰੀਕ' ਹੋਇਆ,
ਤੁਸਾਂ ਕਲਮ ਜਿਸਦੀ ਨੂੰ ਬਖ਼ਸ਼ੀ ਰਵਾਨੀ। ❑

## ਗੁਰੂ ਉਦੇ ਸਿੰਘ ਜੀ ਦਾ ਐਸਾ ਪਸਾਰਾ

ਗੁਰੂ ਉਦੇ ਸਿੰਘ ਜੀ ਦਾ ਐਸਾ ਪਸਾਰਾ
ਜ਼ਰਾ ਵੇਖੋ ਲਾ ਨੀਝ ਵਧੀਆ ਨਜ਼ਾਰਾ।

ਕੁਰਾਹੀਆਂ ਨੂੰ ਸਿੱਧਾ ਉਹ ਰਸਤਾ ਵਖਾਂਦੇ,
ਤੇ ਭੁੱਲਿਆਂ ਨੂੰ ਅਹਿਸਾਸ ਭੁੱਲ ਦਾ ਕਰਾਂਦੇ,
ਡਿੱਗਿਆਂ ਨੂੰ ਦੇਂਦੇ ਨੇ ਪੂਰਾ ਸਹਾਰਾ।

ਨਹੀਂ ਸਿੱਖਿਆ ਉਹਨਾਂ ਨੇ ਨਾਰਾਜ਼ ਹੋਣਾ,
ਉਹ ਚਾਹੁੰਦੇ ਨੇ ਹਰ ਇੱਕ ਦਾ ਹਮਰਾਜ਼ ਹੋਣਾ,
ਕਦੇ ਵੀ ਨਹੀਂ ਚੜ੍ਹਦਾ ਉਹਨਾਂ ਦਾ ਪਾਰਾ।

ਉਹ ਮੇਰੇ ਜਿਹਾਂ ਨੂੰ ਵੀ ਬਾਹਾਂ 'ਚ ਘੁੱਟਦੇ,
ਅਤੇ ਪਾਪ ਸਾਰੇ ਹੀ ਝੱਟ ਝਾੜ ਸੁੱਟਦੇ,
ਕਰਨ ਭਵਜਲੋਂ ਉਸਦਾ ਜਲਦੀ ਉਤਾਰਾ।

ਉਹ ਬਹਿ ਕੋਲ ਦੇਂਦੇ ਸਦਾ ਹੀ ਸੁਮੱਤਾਂ,
ਵਰੋਧਾਂ ਦੀਆਂ ਢਾਂਦੇ ਬਹੁਤ ਉੱਚੀਆਂ ਵੱਟਾਂ,
ਮਨਾਂ ਵਿੱਚ ਵਹਾ ਦੇਣ ਪ੍ਰੀਤਾਂ ਦੀ ਧਾਰਾ।

ਹੁਕਮ ਉਹਨਾਂ ਦੇ ਆਓ ਸਿਰ ਮੱਥੇ ਮੰਨੀਏ,
ਵਖਾਂਦੇ ਜੋ ਰਾਹ ਓਸ ਰਾਹ ਉੱਤੇ ਚੱਲੀਏ,
ਕਰੋ ਸੱਚਾ ਸਿੱਖ ਬਣਨ ਦਾ ਕੋਈ ਚਾਰਾ।

ਤੂੰ 'ਅਮਰੀਕ ਸਿੰਘਾ' ਨਿਰਾ ਲਿਖਦਾ ਰਹੀਂ ਨਾ,
ਕਿਸੇ ਹੋਰ ਬੂਹੇ ਤੇ ਜਾ ਕੇ ਬਹੀਂ ਨਾ,
ਤੇਰਾ ਚਮਕਣਾ ਏਸ ਦਰ ਤੇ ਸਿਤਾਰਾ। ❑

## ਕੀਹ ਬਾਤ ਕਰੀਏ

ਗੁਰੂ ਉਦੇ ਸਿੰਘ ਜੀ ਦੀ ਕੀਹ ਬਾਤ ਕਰੀਏ,
ਬੜੇ ਗੁਣ ਨੇ ਕਿੰਨੇ ਕੁ ਗਿਣ-ਗਿਣ ਕੇ ਧਰੀਏ।

ਮੇਰੀ ਗਿਣਦਿਆਂ ਗਿਣਤੀ ਮੁੱਕੀ ਏ ਸਾਰੀ,
ਉਮਰ ਸਾਰੀ ਗਿਣ-ਗਿਣ ਕੇ ਅ਼ਕਲ ਮੇਰੀ ਹਾਰੀ।

ਮੈਂ ਸ਼ਬਦਾਂ ਦਾ ਭੰਡਾਰ ਕਿੱਥੋਂ ਲਿਆਵਾਂ,
ਤੁਸਾਂ ਦੀ ਸਿਫ਼ਤ ਨਾਲ ਪੂਰੇ ਤੁਲਾਵਾਂ।

ਮੁਕਾ ਬੈਠਾ ਤਸ਼ਬੀਹਾਂ ਤੇ ਮਿਸਾਲਾਂ,
ਕਿਵੇਂ ਸਿਫ਼ਤ ਵਿੱਚ ਕੋਈ ਰਚਨਾ ਰਜਾ ਲਾਂ।

ਮੇਰੀ ਕਲਮ ਵੀ ਲਿਖਦਿਆਂ ਰੁਕ ਗਈ ਏ,
ਤੇ ਪੰਡ ਕਾਗਜ਼ਾਂ ਦੀ ਜਮਾਂ ਮੁੱਕ ਗਈ ਏ।

ਮਗਰ ਬੋਹਲ ਉਸਤਤ ਦਾ ਵੱਡਾ ਪਿਆ ਏ,
ਹੈ ਜਿਸ ਵਿੱਚੋਂ ਥੋੜ੍ਹਾ ਹੀ ਲਿਖਿਆ ਗਿਆ ਏ।

ਉਮਰ ਮੁੱਕ ਚੱਲੀ ਰਹੇ ਸਾਹ ਵੀ ਥੋੜ੍ਹੇ,
ਨਾ ਉਸਤਤ ਦੇ ਮੈਦਾਨ ਹੋਏ ਨੇ ਸੌੜੇ।

ਤੂੰ 'ਅਮਰੀਕ ਸਿੰਘ' ਛੱਡਦੇ ਲਿਖਣਾ ਲਿਖਾਣਾ,
ਇਹ ਸਿਫ਼ਤਾਂ ਦਾ ਭੰਡਾਰ ਗਿਣਿਆ ਨਾ ਜਾਣਾ। ❑

## ਸਵਰਗਾਂ ਤੋਂ ਘੱਟ ਨਹੀਂ

ਸ੍ਰੀ ਭੈਣੀ ਸਾਹਿਬ ਸਵਰਗਾਂ ਤੋਂ ਘੱਟ ਨਹੀਂ,
ਮਨਾਂ ਵਿੱਚ ਕਿਤੇ ਜੇ ਵਰੋਧਾਂ ਦੀ ਵੱਟ ਨਹੀਂ।

ਹਰਿਕ ਜ਼ੱਰੇ ਇਸਦੇ ਨੂੰ ਕੋਹਨੂਰ ਜਾਣੋ,
ਪੜ੍ਹੋ ਇਸਦੇ ਇਤਿਹਾਸ ਨੂੰ ਰੰਗ ਮਾਣੋ।

ਗੁਰੂ ਬਾਰ੍ਹਵੇਂ ਦੀ ਮਿਲੀ ਛੋਹ ਸੀ ਇਸ ਨੂੰ,
ਗਏ ਜਾਂ ਬਦੇਸੀਂ ਪਈ ਖੋਹ ਸੀ ਇਸ ਨੂੰ।

ਵਤਨ ਵਾਸਤੇ ਉਹ ਬਦੇਸੀਂ ਗਏ ਸਨ,
ਵਤਨ ਦੇ ਸਭੀ ਕੋਨੇ ਸੁੰਨੇ ਪਏ ਸਨ।

ਗੁਰੂ ਹਰੀ ਸਿੰਘ ਨੂੰ ਮਿਲੀ ਜ਼ੁੰਮੇਵਾਰੀ,
ਬੜੇ ਦੁੱਖ ਸਹੇ ਪਰ ਹਿੰਮਤ ਨ ਹਾਰੀ।

ਬਹੁਤ ਵੱਡੇ ਪਰਤਾਪ ਵਾਲੇ ਜਾਂ ਆਏ,
ਜਿਨ੍ਹਾਂ ਨਾਮ ਬਾਣੀ ਦੇ ਪਰਵਾਹ ਚਲਾਏ।

ਬੇਅੰਤ ਗੁਰਾਂ ਦਾ ਸਮਾਂ ਜਦੋਂ ਆਇਆ,
ਬਦਲ ਭੈਣੀ ਸਾਹਿਬ ਦੀ ਦਿੱਤੀ ਸੀ ਕਾਇਆ।

ਸੁੱਖਾਂ ਵਾਲਾ ਹੜ੍ਹ ਸਾਰੇ ਪਾਸੇ ਸੀ ਚੜ੍ਹਿਆ,
ਚਮਕਿਆ ਜਿਵੇਂ ਨਾਲ ਸੋਨੇ ਦੇ ਮੜ੍ਹਿਆ।

ਸਮਾਂ ਆਇਆ ਉਹ ਵੀ ਚਲੇ ਹੀ ਗਏ ਨੇ,
ਗੁਰੂ ਉਦੇ ਸਿੰਘ ਜੀ ਨੂੰ ਕਹਿ ਰਾਹ ਪਏ ਨੇ।

ਬੜਾ ਪੰਥ ਪਿਆਰਾ ਏ ਇਸ ਨੂੰ ਸੰਭਾਲੋ,
ਬਿਠਾ ਚੱਲਿਆਂ ਜਿਸ ਥਾਂ ਬਿਰਧ ਇਸ ਦਾ ਪਾਲੋ।

ਸ੍ਰੀ ਭੈਣੀ ਸਾਹਿਬ ਦੀ ਹੈ ਰੇਤ ਕਹਿੰਦੀ,
ਨਹੀਂ ਇਹਨਾਂ ਦੇ ਹੁੰਦਿਆਂ ਦੁਖੜੇ ਮੈਂ ਸਹਿੰਦੀ।

ਇਹ ਕਰ ਦੇਣਗੇ ਸ਼ਾਨ ਇਸ ਦੀ ਦੋਬਾਲਾ,
ਕੋਈ ਪੱਖ ਨਹੀਂ ਰਹਿਣ ਦੇਵਣਗੇ ਕਾਲਾ।

ਤੂੰ 'ਅਮਰੀਕ' ਮੰਗ ਉਮਰ ਮਾਲਕ ਤੋਂ ਲੰਮੀ,
ਮੈਂ ਵੇਖਾਂ ਜਦੋਂ ਇਹਨਾਂ ਹਰ ਪੀੜ ਥੰਮੀ। ❑

## ਆਓ ਚੱਲੀਏ

ਗੁਰੂ ਉਦੇ ਸਿੰਘ ਜੀ ਦੇ ਪਾਸ ਆਓ ਚੱਲੀਏ,
ਪੁੱਠੇ ਪਾਸੇ ਜਾਣੋ ਮਨ ਚੰਚਲ ਨੂੰ ਠੱਲੀਏ।

ਚਾਹੁੰਦੇ ਹੋ ਜੇ ਆਪਣਾ ਇਹ ਜਨਮ ਸਵਾਰਨਾ,
ਸਤਿਗੁਰਾਂ ਤਾਈਂ ਕਦੇ ਕਦੇ ਨ ਵਿਸਾਰਨਾ,
ਪਵਿੱਤਰ ਦੁਆਰ ਸਦਾ ਸਦਾ ਲਈ ਮੱਲੀਏ।

ਈਰਖਾ ਦਵੈਤ ਵਲੋਂ ਸਾਨੂੰ ਰਹਿੰਦੇ ਮੋੜਦੇ,
ਨਾਲ ਪਰਮਾਤਮਾ ਦੇ ਨਾਤਾ ਸਾਡਾ ਜੋੜਦੇ,
ਐਸੇ ਗੁਰਾਂ ਕੋਲ ਜਾਣੋ ਫੇਰ ਕਾਹਨੂੰ ਟਲੀਏ।

ਬਖ਼ਸ਼ਸ਼ਾਂ ਦੇ ਖੁੱਲ੍ਹੇ ਗੱਫੇ ਵੰਡਦੇ ਹੀ ਰਹਿੰਦੇ ਨੇ,
ਏਸ ਕੰਮ ਲਈ ਉਹ ਨਿਚੱਲੇ ਨਹੀਂ ਬਹਿੰਦੇ ਨੇ,
ਦੂਰ ਰਹਿਣ ਵਾਲਾ ਦੁੱਖ ਕਦੇ ਵੀ ਨ ਝੱਲੀਏ।

ਚੰਗੇ ਇਨਸਾਨ ਬਣੋ ਉਹਨਾਂ ਦਾ ਇਹ ਨਾਹਰਾ ਏ,
ਜਿੱਥੋਂ ਐਸੀ ਸੇਧ ਮਿਲੇ ਕਿਹੜਾ ਹੋਰ ਦੁਆਰਾ ਏ,
ਸਾਰਿਆਂ ਨੂੰ ਫੜ ਫੜ ਓਸ ਪਾਸੇ ਘੱਲੀਏ।

ਕਾਹਨੂੰ 'ਅਮਰੀਕ ਸਿੰਘ' ਡੱਕੇ ਡੋਲੇ ਖਾਂਦੇ ਹੋ,
ਸਾਰੇ ਪਾਸੇ ਛੱਡ ਕਿਉਂ ਨਹੀਂ ਭੈਣੀ ਸਾਹਿਬ ਜਾਂਦੇ ਹੋ,
ਹੋਰ ਕਿਤੇ ਜਾਓ ਓਥੇ ਬੈਠੇ ਬੜੇ ਛੱਲੀਏ। ❑

## ਗੁਰੂ ਉਦੇ ਸਿੰਘ ਦਾ ਜਿਸ ਨੂੰ ਸਹਾਰਾ

ਗੁਰੂ ਉਦੇ ਸਿੰਘ ਦਾ ਜਿਸ ਨੂੰ ਸਹਾਰਾ,
ਫਿਕਰ ਉਸ ਦਾ ਮੁੱਕ ਜਾਂਦਾ ਸਾਰੇ ਦਾ ਸਾਰਾ।

ਕਦੇ ਉਹ ਉਮਰ ਭਰ ਨ ਗ਼ਮਗੀਨ ਹੋਇਆ,
ਹੰਗਤਾ ਦਾ ਜਿਸ ਪੂਰਿਆ ਮਨੋ ਟੋਇਆ,
ਸਦੀਵੀ ਸੁੱਖਾਂ ਦੀ ਵਹਾ ਦੇਂਦੇ ਧਾਰਾ।

ਉਹ ਕੁੱਲੀਆਂ 'ਚੋਂ ਫੜ ਫੜ ਕੇ ਮਹਿਲੀਂ ਬਿਠਾਂਦੇ,
ਤੇ ਦਾਤਾਂ ਦੀ ਪੰਡ ਉਸ ਦੇ ਘਰ ਖੋਲ੍ਹ ਜਾਂਦੇ।
ਨਹੀਂ ਯਾਦ ਉਸ ਨੂੰ ਉਹ ਕੱਖਾਂ ਦਾ ਢਾਰਾ।

ਗੁਨਾਹੀਆਂ ਨੂੰ ਵੀ ਬਖ਼ਸ਼ ਦੇਂਦੇ ਉਹ ਝੱਟ ਨੇ,
ਤੇ ਫੱਟੜਾਂ ਦੇ ਭਰ ਦੇਂਦੇ ਝੱਟ ਡੂੰਘੇ ਫੱਟ ਨੇ,
ਦੁਖੀ ਨਾ ਰਹੇ ਕੋਈ ਲਾਇਆ ਹੈ ਨਾਹਰਾ।

ਕੋਈ ਰੁਲਦਾ ਖੁਲਦਾ ਜੇ ਆ ਲੱਗਾ ਚਰਨੀਂ,
ਸਦਾ ਉਸਦੀ ਹਰ ਪੱਖੋਂ ਹਾਮੀ ਹੈ ਭਰਨੀਂ,
ਉਹਨਾਂ ਦਾ ਇਹ ਗੁਣ ਹੈ ਜਹਾਨੋਂ ਨਿਆਰਾ।

ਕਿਉਂ 'ਅਮਰੀਕ ਸਿੰਘ' ਬੈਠਾ ਹੈਂ ਢਾ ਕੇ ਢੇਰੀ,
ਉਹ ਹਰ ਕਦਮ ਤੇ ਕਰਨਗੇ ਮਦਦ ਤੇਰੀ,
ਹੈ ਗੱਲ ਪੱਕੀ ਨ ਲਾਂਦੇ ਝੂਠਾ ਉਹ ਲਾਰਾ। ❑

# ਗੁਰੂ ਉਦੇ ਸਿੰਘ ਜੀ ਨੇ ਪਰਬਤ ਹਿਮਾਲਾ

ਗੁਰੂ ਉਦੇ ਸਿੰਘ ਜੀ ਨੇ ਪਰਬਤ ਹਿਮਾਲਾ,
ਨਹੀਂ ਉਹਨਾਂ ਦਾ ਅੰਤ ਪਾਣਾ ਸੁਖਾਲਾ।

ਉਹ ਸਾਗਰ ਅਥਾਹ ਨੇ ਡੂੰਘਾਈ ਅਥਾਹ ਏ,
ਨੇ ਆਕਾਸ਼ ਜਿਸ ਦੀ ਉਚਾਈ ਅਥਾਹ ਏ,
ਦਿਆਂ ਹੋਰ ਕਿਸ ਚੀਜ਼ ਦਾ ਮੈਂ ਹਵਾਲਾ।

ਨਹੀਂ ਕੋਲ ਧਰਤੀ ਦੇ ਧੀਰਜ ਅਜੇਹਾ,
ਉਹ ਧੀਰਜ ਦਾ ਹੀ ਦੇਣ ਸਭ ਨੂੰ ਸੁਨੇਹਾ,
ਕਦੇ ਮੰਦ ਨਹੀਂ ਪੈਂਦੀ ਏ ਧੀਰਜ ਜਵਾਲਾ।

ਨਹੀਂ ਉਹਨਾਂ ਤੋਂ ਕੋਈ ਦੁਨੀਆ ਤੇ ਸੋਹਣਾ,
ਕਿਸੇ ਵੀ ਨਹੀਂ ਉਹਨਾਂ ਵਰਗਾ ਹੈ ਹੋਣਾ,
ਉਹ ਮੀਰਾਂ ਬਾਈ ਦੇ ਨੇ ਗਿਰਧਰ ਗੋਪਾਲਾ।

ਤਾਂ ਹੀ ਨਿਕਲਦੇ ਨਹੀਂ ਮਨ ਦੇ ਮੰਦਰੋਂ,
ਜਿਵੇਂ ਬਾਹਰੋਂ ਸੋਹਣੇ ਤਿਵੇਂ ਸੋਹਣੇ ਅੰਦਰੋਂ,
ਪਿਆ ਦਿੱਤਾ ਮਸਤੀ ਦਾ ਭਰ ਭਰ ਪਿਆਲਾ।

ਹੈ 'ਅਮਰੀਕ' ਉਹਨਾਂ ਤੋਂ ਸਦ ਵਾਰ ਵਾਰੇ,
ਫਿਕਰ ਉਸ ਦੇ ਮਨ ਤੋਂ ਨੇ ਸਾਰੇ ਉਤਾਰੇ,
ਤੇ ਕਰ ਦਿੱਤੀ ਏ ਸ਼ਾਨ ਉਸ ਦੀ ਦੋਬਾਲਾ। ❑

## ਜੇ ਪਿਆਰ ਪਾਵਾਂ

ਗੁਰੂ ਉਦੇ ਸਿੰਘ ਜੀ ਦਾ ਜੇ ਪਿਆਰ ਪਾਵਾਂ,
ਤਾਂ ਨਫ਼ਰਤ ਤੋਂ ਆਪਣਾ ਹੈ ਪੱਲਾ ਛੁਡਾਵਾਂ।

ਉਹ ਕਹਿੰਦੇ ਨੇ ਜੀ ਜੰਤ ਹਨ ਇੱਕੋ ਜੇਹੇ,
ਦਿਓ ਸਾਰਿਆਂ ਨੂੰ ਮੁਹੱਬਤ ਸੁਨੇਹੇ,
ਕਿਸੇ ਨੂੰ ਵੀ ਕੌੜੇ ਨ ਸ਼ਬਦੀਂ ਬੁਲਾਵਾਂ।

ਕਿਸੇ ਦੇ ਵੀ ਹੱਕ ਤੇ ਨ ਨਜ਼ਰਾਂ ਟਿਕਾਓ,
ਕਰੋ ਕਿਰਤ ਖੋਹ ਕੇ ਕਿਸੇ ਦਾ ਨ ਖਾਓ,
ਗਊ ਸੂਰ ਕਹਿੰਦੇ ਨੇ ਹੱਕ ਹੈ ਬੇਗਾਨਾ।

ਕਰੋ ਯਾਦ ਮਾਲਕ ਨੂੰ ਸਭ ਨੂੰ ਜੋ ਦੇਵੇ,
ਕਦੇ ਘਾਟ ਨਹੀਂ ਰਹਿੰਦੀ ਜੋ ਉਸ ਨੂੰ ਸੇਵੇ,
ਸਦਾ ਉਸ ਤੇ ਹੀ ਰੱਖੋ ਆਪਣਾ ਨਿਸ਼ਾਨਾ।

ਕਰੋ ਐਸੇ ਕੰਮ ਸੁਰਖਰੂ ਹੋ ਕੇ ਜਾਈਏ,
ਬੁਰਾਈਆਂ ਤੋਂ ਆਪਾ ਸਦਾ ਹੀ ਬਚਾਈਏ,
ਮਿਲੇ ਤਾਂ ਹੀ ਅੱਗੇ ਚੰਗੇਰਾ ਟਿਕਾਣਾ।

ਜੇ 'ਅਮਰੀਕ ਸਿੰਘ' ਮੰਨੀਏ ਉਹਨਾਂ ਦਾ ਕਹਿਣਾ,
ਮਿਲੇ ਸੁੱਖ ਜੇ ਏਥੇ ਸੁਖੀ ਅੱਗੇ ਰਹਿਣਾ,
ਕਦੇ ਨ ਪਵੇ ਝੂਰਨਾ ਪਛੋਤਾਣਾ। ❑

## ਮੇਰੇ ਸਪਨੇ ਸਾਕਾਰ ਸਾਰੇ ਕਰਾਏ

ਗੁਰੂ ਉਦੇ ਸਿੰਘ ਜੀ ਸੁਰਤ ਵਿੱਚ ਜਾਂ ਆਏ,
ਮੇਰੇ ਸਪਨੇ ਸਾਕਾਰ ਸਾਰੇ ਕਰਾਏ।

ਮੈਂ ਹੈਰਾਨ ਹੋਇਆ ਹਾਂ ਕੌਤਕ ਜਾਂ ਤੱਕਿਆ,
ਬਿਨਾਂ ਆਖੇ ਹੀ ਮੇਰਾ ਹਰ ਪਰਦਾ ਢੱਕਿਆ,
ਸਭੀ ਗ਼ਮ ਫ਼ਿਕਰ ਮੇਰੇ ਮਗਰੋਂ ਨੇ ਲਾਹੇ।

ਮੈਂ ਕੁਝ ਵੀ ਨਹੀਂ ਸਾਂ ਹਾਂ ਵਡਮੁੱਲਾ ਬਣਿਆ,
ਸਫਲ ਬੰਦਿਆਂ ਵਿੱਚ ਅੱਜ ਮੈਂ ਜਾਂਦਾ ਹਾਂ ਗਣਿਆ,
ਤੁਸਾਂ ਫ਼ਰਜ਼ ਆਪਣੇ ਨੇ ਪੂਰੇ ਨਿਭਾਏ।

ਨਿਮਾਣਾਂ ਨਿਤਾਣਾਂ ਬੇ-ਓਟਾ ਜੋ ਆਇਆ,
ਤੁਸਾਂ ਉਸ ਨੂੰ ਫੜ ਕੇ ਗਲੇ ਹੈ ਲਗਾਇਆ,
ਕ੍ਰਿਸ਼ਮੇ ਤੁਸਾਂ ਐਸੇ ਕਰ ਕੇ ਵਖਾਏ।

ਬਿਨਾਂ ਆਪ ਦੇ ਮਜਲਸੀਂ ਹੈ ਵੀਰਾਨੀ,
ਲੁਕਾਈ ਹੋਈ ਜਾਪੇ ਕਮਲੀ ਦੀਵਾਨੀ,
ਤੁਸਾਂ ਆ ਕੇ ਖ਼ੁਸ਼ੀ ਦਾ ਜਸ਼ਨ ਹੈ ਮਨਾਇਆ।

ਸਿਫ਼ਤ ਆਪ ਜੀ ਦੀ ਲਿਖੀ ਏ ਬਥੇਰੀ,
ਹੈ 'ਅਮਰੀਕ ਸਿੰਘ' ਦੀ ਅਕਲ ਪਰ ਛੁਟੇਰੀ,
ਲਿਖੀ ਪੂਰੀ ਨਹੀਂ ਬਹਿ ਗਿਆ ਢੇਰੀ ਢਾਏ। ❑

# ਦਰਸ਼ਨ ਅਮੁੱਲੇ

ਗੁਰੂ ਉਦੇ ਸਿੰਘ ਜੀ ਦੇ ਦਰਸ਼ਨ ਅਮੁੱਲੇ,
ਜੋ ਹੋਵਨ ਤਾਂ ਥੰਮ ਜਾਂਦੇ ਤੂਫ਼ਾਨ ਝੁੱਲੇ।

ਬਦਲ ਜਾਂਦੀ ਮੱਤ ਉਹ ਸੁਮੱਤੇ ਹੈ ਲੱਗਦਾ,
ਲਿਆ ਜ਼ੁੰਮਾ ਹੈ ਉਹਨਾਂ ਸਾਰੇ ਹੀ ਜਗ ਦਾ,
ਵਿਛੜੇ ਮਿਲਣ ਜੋ ਨੇ ਜਨਮਾਂ ਦੇ ਭੁੱਲੇ।

ਕਲਪ ਕਰਨ ਕਾਇਆ ਉਹ ਪਹਿਲੀ ਨਿਗਾਹੇ,
ਬਖ਼ਸ਼ਦੇ ਨੇ ਦਾਤਾਂ ਉਹ ਇੱਕੋ ਹੀ ਸਾਹੇ,
ਭਰੇ ਵੇਖੇ ਭਾਂਡੇ ਜੋ ਕੰਢਿਆਂ ਤੋਂ ਡੁੱਲ੍ਹੇ।

ਪਵਿੱਤਰ ਚਰਨ ਪੈਣ ਧਰਤੀ ਸੁਹਾਵੀ,
ਉਹ ਮਸਤੀ 'ਚ ਨੱਚ ਨੱਚ ਕੇ ਹੋ ਜਾਏ ਫਾਵੀ,
ਹੈ ਕਹਿੰਦੀ ਨਸੀਬੇ ਨੇ ਅੱਜ ਮੇਰੇ ਖੁੱਲ੍ਹੇ।

ਜੋ ਬੂਹੇ ਤੇ ਆਵੇ ਕਦੇ ਮੋੜਦੇ ਨਹੀਂ,
ਸਦਾ ਜੋੜਦੇ ਨੇ ਕਦੇ ਤੋੜਦੇ ਨਹੀਂ,
ਉਹ ਰਖਸ਼ਕ ਨੇ ਸਭ ਦੇ ਸਹਾਈ ਨੇ ਕੁਲ ਦੇ।

ਦਿਓ ਆ ਕੇ 'ਅਮਰੀਕ ਸਿੰਘ' ਨੂੰ ਵਧਾਈ,
ਗੁਰੂ ਉਦੇ ਸਿੰਘ ਦੀ ਸਰਨ ਉਸ ਨੇ ਪਾਈ,
ਮੁਰਸ਼ਦ ਜਿਵੇਂ ਪਾਇਆ ਸੀ ਬਾਹੂ ਬੁੱਲ੍ਹੇ। ❑

# ਮੇਰੀ ਚਿੰਤਾ ਮੁਕਾਈ

ਗੁਰੂ ਉਦੇ ਸਿੰਘ ਜੀ ਜਾਂ ਹੋਏ ਸਹਾਈ,
ਮੇਰੀ ਚਿੰਤਾ ਸਾਰੀ ਦੀ ਸਾਰੀ ਮੁਕਾਈ।

ਮੈਂ ਹੀ ਨਹੀਂ ਹੋਰ ਅਣਗਿਣਤ ਵੇਖੇ,
ਜਿਨ੍ਹਾਂ ਦੇ ਤੁਸਾਂ ਪਾੜ ਦਿੱਤੇ ਨੇ ਲੇਖੇ,
ਤੁਸਾਂ ਉਹਨਾਂ ਦੀ ਝੱਟ ਹੈ ਵਿਗੜੀ ਬਣਾਈ।

ਤੁਸੀਂ ਸਭਸ ਦੇ ਹੋ ਨਹੀਂ ਇੱਕ ਧਿਰ ਦੇ,
ਫਿਰੇ ਖ਼ੁਸ਼ ਨਸੀਬੀ ਤੁਹਾਡੇ ਚੌਗਿਰਦੇ,
ਤੁਸੀਂ ਸਾਰੀ ਦੁਨੀਆ 'ਚ ਰੌਣਕ ਹੈ ਲਾਈ।

ਭਰੀ ਪੰਡ ਹੈ ਦਾਤਾਂ ਦੀ ਵੰਡਦੇ ਹੋ ਫਿਰਦੇ,
ਕਰੋ ਹਰੇ ਸੁੱਕਿਆਂ ਨੂੰ ਸੁੱਕੇ ਜੋ ਚਿਰ ਦੇ,
ਪਤਾ ਨਹੀਂ ਕਦੋਂ ਦੀ ਹੈ ਪੰਡ ਸਿਰ ਤੇ ਚਾਈ।

ਲੜ ਲੱਗੇ ਜੋ ਕਹਿਣਾ ਉਹਨਾਂ ਦਾ ਮੰਨਦੇ,
ਕਦੇ ਪਰ ਨਹੀਂ ਦੋਖੀਆਂ ਨੂੰ ਵੀ ਡੰਨਦੇ,
ਤੁਸਾਂ ਤਾਤ ਬਿਲਕੁਲ ਵਿਸਾਰੀ ਪਰਾਈ।

ਇਹ ਚੜ੍ਹ ਕੋਠੇ 'ਅਮਰੀਕ ਸਿੰਘ' ਕਹਿ ਰਿਹਾ ਏ,
ਤੁਸਾਂ ਦੀ ਸਿਫ਼ਤ ਲਿਖਦਾ ਥੱਕ ਬਹਿ ਗਿਆ ਏ,
ਸ਼ੁਕਰ ਹੈ ਤੁਸਾਂ ਉਸਦੀ ਪਕੜੀ ਕਲਾਈ। ❑

## ਜੋ ਵੀ ਕਰਦੇ ਸਹੀ ਏ

ਗੁਰੂ ਉਦੇ ਸਿੰਘ ਜੋ ਵੀ ਕਰਦੇ ਸਹੀ ਏ,
ਇਹ ਮੈਂ ਨਹੀਂ ਸਾਰੇ ਜਗ ਨੇ ਕਹੀ ਏ।

ਉਹ ਜੋ ਵੀ ਕਰਨ ਸਾਡੇ ਭਲੇ ਲਈ ਹੀ ਕਰਦੇ,
ਜੁਗਾਂ ਤੋਂ ਹੀ ਉਹਨਾਂ ਦੀ ਆਦਤ ਰਹੀ ਏ।

ਬੜਾ ਫਿਰਿਆਂ ਮਿਲਿਆ ਨ ਕੋਈ ਅਜੇਹਾ,
ਤੁਸਾਂ ਸਾਰ ਹੀ ਦਿਲ ਦੀ ਆ ਕੇ ਲਈ ਏ।

ਤੁਹਾਡੇ ਬਿਨਾਂ ਝੂਠੀ ਯਾਰੀ ਹੈ ਸਭ ਦੀ,
ਜਦੋਂ ਆਜ਼ਮਾਇਆ ਇਹ ਕਹਿਣੀ ਪਈ ਏ।

ਨਿਰੇ ਸਭ ਦੇ ਲੇਖੇ ਨ ਪਾੜੇ ਗਏ ਨੇ,
ਤੁਸਾਂ ਲੇਖਿਆਂ ਵਾਲੀ ਪਾੜੀ ਵਹੀ ਏ।

ਕਰਾਮਾਤੋਂ ਘਟ ਕਿਹੜੈ ਕਾਰਜ ਤੁਹਾਡਾ,
ਮੇਰੀ ਗਿਣਦਿਆਂ ਗਿਣਤੀ ਹੀ ਮੁੱਕ ਗਈ ਏ।

ਕਲਮ ਥੱਕ ਗਈ ਹੁਣ ਤੇ 'ਅਮਰੀਕ ਸਿੰਘ' ਦੀ,
ਸਿਫ਼ਤ ਲਿਖਦਿਆਂ ਮੁੱਕੀ ਕਾਗ਼ਜ਼ ਥਹੀ ਏ। ❑

## ਜੀਣ ਦੀ ਜਾਚ ਦੱਸਦੇ

ਗੁਰੂ ਉਦੇ ਸਿੰਘ ਜੀਣ ਦੀ ਜਾਚ ਦੱਸਦੇ,
ਸੁਖੀ ਵੇਖ ਸਾਨੂੰ ਪੈ ਖਿੜ ਖਿੜ ਕੇ ਹੱਸਦੇ।

ਮਨਾਂ ਦੀ ਬਾਰਾਨੀ ਖ਼ੁਸ਼ਕ ਹੋਈ ਧਰਤੀ,
ਬਿਨਾਂ ਬੱਦਲੋਂ ਉਸ ਤੇ ਅਚਾਨਕ ਹੋ ਵੱਸਦੇ।

ਬੁਰੇ ਕੰਮੋਂ ਸਾਨੂੰ ਹਟਕਦੇ ਹੋ ਰਹਿੰਦੇ,
'ਭਲੇ ਪਾਸੇ ਲੱਗੋ' ਸਦਾ ਹੋ ਗਰੱਸਦੇ।

ਉਹ ਇੱਕ ਨਜ਼ਰੇ ਜਿਸਨੂੰ ਵੀ ਇੱਕ ਵਾਰ ਵੇਖਣ,
ਕਪਟ ਉਸ ਦੇ ਮਨ 'ਚੋਂ ਬੜੀ ਦੂਰ ਨੱਸਦੇ।

ਪਰਸ ਲੈਂਦੇ ਜੋ ਵੀ ਚਰਨ ਆਪ ਜੀ ਦੇ,
ਕਿਸੇ ਹੋਰ ਮੋਹ ਜਾਲ ਵਿੱਚ ਉਹ ਨਹੀਂ ਫੱਸਦੇ।

ਬੜੀ ਦੂਰ ਤੱਕ ਅੱਜ ਸੁਨੇਹੇ ਨੇ ਅੱਪੜੇ,
ਤੁਹਾਡੇ ਪਵਿੱਤਰ ਬੜੇ ਏਸ ਜੱਸ ਦੇ।

ਹੈਂ 'ਅਮਰੀਕ ਸਿੰਘ' ਤੂੰ ਬੜਾ ਭਾਗਸ਼ਾਲੀ,
ਕਰੇਂ ਰੋਜ਼ ਦਰਸ਼ਨ ਬੜੇ ਪੈ ਤਰਸਦੇ। ❑

# ਲੈ ਕੇ ਆ ਗਏ ਬਹਾਰਾਂ ਨੇ

ਗੁਰੂ ਉਦੇ ਸਿੰਘ ਲੈ ਕੇ ਆ ਗਏ ਬਹਾਰਾਂ ਨੇ,
ਦਿਲਾਂ ਦੇ ਬਗੀਚੇ ਖਿੜ ਪਈਆਂ ਗੁਲਜ਼ਾਰਾਂ ਨੇ।

ਸਾਰੇ ਬੜੇ ਖ਼ੁਸ਼ ਦੱਸੋ ਕੌਣ ਗ਼ਮਗੀਨ ਏ,
ਸਾਰੇ ਬਲਵਾਨ ਕੋਈ ਨਹੀਂ ਬਲ ਹੀਨ ਏ,
ਖ਼ੁਸ਼ੀਆਂ ਖਲੋ ਗਈਆਂ ਬੰਨ੍ਹ ਕੇ ਕਤਾਰਾਂ ਨੇ।

ਸੁੱਕ ਗਈਆਂ ਟਹਿਣੀਆਂ ਤੇ ਆਸਾਂ ਫੁੱਟ ਪਈਆਂ ਨੇ,
ਆਸਾਂ ਨੇ ਨਿਰਾਸਾ ਦੀਆਂ ਪੰਡਾਂ ਲੁੱਟ ਲਈਆਂ ਨੇ,
ਜਗ ਦੀਆਂ ਬਦਲ ਗਈਆਂ ਅਸਲੋਂ ਨੁਹਾਰਾਂ ਨੇ।

ਸਾਰੇ ਹੀ ਮਾਹੌਲ ਵਿੱਚ ਆਈ ਤਬਦੀਲੀ ਏ,
ਹਰ ਇੱਕ ਰੂਹ ਅੱਜ ਹੋ ਗਈ ਨਸ਼ੀਲੀ ਏ,
ਸੱਚੀ ਸਰਕਾਰ ਨਾਲ ਜੁੜ ਗਈਆਂ ਤਾਰਾਂ ਨੇ।

ਨਾਲ ਖ਼ੁਸ਼ਬੂਆਂ ਅੱਜ ਭਰਿਆ ਜਹਾਨ ਏ,
ਮਸਤੀ 'ਚ ਝੂਮ ਰਿਹਾ ਹਰ ਇਨਸਾਨ ਏ,
ਤਪੇ ਹੋਏ ਸੀਨਿਆਂ ਤੇ ਪੈਂਦੀਆਂ ਫੁਹਾਰਾਂ ਨੇ।

ਦੱਸ 'ਅਮਰੀਕ ਸਿੰਘਾ' ਹੋਰ ਕੀਹ ਚਾਹੁੰਦਾ ਏਂ,
ਸਤਿਗੁਰੂ ਚਰਨਾਂ ਤੇ ਸੀਸ ਤੂੰ ਝੁਕਾਉਂਦਾ ਏਂ,
ਦਰਸ਼ਨਾਂ ਤੋਂ ਵਾਂਝੇ ਰਹਿਣ ਬੰਦੇ ਕਈ ਹਜ਼ਾਰਾਂ ਨੇ। ❑

## ਵੇਲਾ ਸੀ ਸੰਭਾਲਿਆ

ਗੁਰੂ ਉਦੇ ਸਿੰਘ ਜੀ ਨੇ ਵੇਲਾ ਸੀ ਸੰਭਾਲਿਆ,
ਔਖਾ ਸੀ ਵਕਤ ਜਿਹੜਾ ਇਹਨਾਂ ਨੇ ਹੀ ਟਾਲਿਆ।

ਗੁਰੂ ਜਗਜੀਤ ਜੀ ਤਿਆਰੀ ਜਦੋਂ ਕਰੀ ਸੀ,
ਵਡ ਪਰਤਾਪੀ ਜੀ ਦੀ ਹਾਜ਼ਰੀ ਜਾ ਭਰੀ ਸੀ,
ਮਾਤਾ ਜੀ ਦਾ ਹੁਕਮ ਇਹਨਾਂ ਪੂਰਾ ਪੂਰਾ ਪਾਲਿਆ।

ਆਸਣ ਤੇ ਬੈਠ ਗਏ ਚੌਂਕੜਾ ਲਗਾਇ ਕੇ,
ਪੰਥ ਵਾਲੀ ਭਾਰੀ ਪੰਡ ਸੀਸ ਉੱਤੇ ਚਾਇ ਕੇ,
ਹੋਰ ਸਾਰੇ ਪਾਸਿਓਂ ਧਿਆਨ ਸੀ ਹਟਾ ਲਿਆ।

ਸਾਰੀਆਂ ਹੀ ਔਕੜਾਂ ਨੂੰ ਪਰਾਂ ਦੂਰ ਸੁੱਟ ਕੇ,
ਐਸੀ ਬਾਂਹ ਫੜੀ ਸਾਡੀ ਇਹਨਾਂ ਪੂਰੀ ਘੁੱਟ ਕੇ,
ਟੇਢੇ ਜਾਣ ਵਾਲਿਆਂ ਨੂੰ ਪੂਰਾ ਸਮਝਾ ਲਿਆ।

ਪਿਆਰ ਨਾਲ ਖੋਹੇ ਉਹਨਾਂ ਹੱਥੋਂ ਹਥਿਆਰ ਨੇ,
ਮਾਫ਼ ਕਰ ਦਿੱਤਾ ਜਿਨ੍ਹਾਂ ਬੜੇ ਕੀਤੇ ਵਾਰ ਨੇ,
ਦੁਨੀਆ ਨੂੰ ਉਹਨਾਂ ਐਸਾ ਕੌਤਕ ਵਖਾਲਿਆ।

ਹੰਝੂ ਪੂੰਝ ਸਾਡੇ ਸਾਨੂੰ ਰੋਂਦਿਆਂ ਹਸਾਇਆ ਸੀ,
ਡੁੱਬੇ ਸਾਂ ਦੋਚਿੱਤੀ ਵਿੱਚ ਇਹਨਾਂ ਹੀ ਬਚਾਇਆ ਸੀ,
ਮਾਪਿਆਂ ਦੇ ਵਾਂਗ ਕੋਲ ਬਹਿ ਕੇ ਸੀ ਵਰਾ ਲਿਆ।

ਕਿਹਾ ਨਾਮ ਜਪੋ ਜੇ ਹੈ ਜਨਮ ਸਵਾਰਨਾ,
ਗੁਰੂ ਜਗਜੀਤ ਜੀ ਨੂੰ ਕਦੇ ਨਹੀਂ ਵਿਸਾਰਨਾ,
ਸ਼ਾਂਤ ਕਰ ਦੇਣੇ ਸਭ ਬੀੜਾ ਸੀ ਉਠਾ ਲਿਆ।

ਆਓ 'ਅਮਰੀਕ' ਸ੍ਰੀ ਭੈਣੀ ਸਾਹਿਬ ਚੱਲੀਏ,
ਹੋਰ ਪਾਸੇ ਜਾਣੋ ਸੰਗੀ ਸਾਥੀਆਂ ਨੂੰ ਠੱਲੀਏ,
ਓਥੇ ਜਾਣ ਦਾ ਮੈਂ ਮਤਾ ਪੱਕਾ ਹੈ ਪਕਾ ਲਿਆ। ❑

## ਗੁਰੂ ਉਦੇ ਸਿੰਘ ਜੀ ਦੇ ਸਹਾਰੇ ਹਾਂ ਜੀਂਦੇ

ਗੁਰੂ ਉਦੇ ਸਿੰਘ ਜੀ ਦੇ ਸਹਾਰੇ ਹਾਂ ਜੀਂਦੇ,
ਹੈ ਦੀਦਾਰ ਅੰਮ੍ਰਿਤ ਜੋ ਨਿਤ ਨਿਤ ਹਾਂ ਪੀਂਦੇ।

ਭਰੇ ਔਗੁਣਾ ਦੇ ਗੁਣਾਂ ਤੋਂ ਹਾਂ ਖਾਲੀ।
ਅਸੀਂ ਫੇਰ ਵੀ ਹਾਂ ਤੁਸਾਂ ਦੇ ਸਦੀਂਦੇ।

ਤੁਸੀਂ ਮਿਹਰ ਕਰਦੇ ਹੋ ਜਿਹੜੇ ਜੀਆਂ ਤੇ,
ਕਿਸੇ ਪੱਖੋਂ ਸ਼ਰਮਿੰਦੇ ਅਸਲੋਂ ਨ ਥੀਂਦੇ।

ਬਚਨ ਆਪ ਦੇ ਸ਼ਹਿਦ ਨਾਲੋਂ ਵੀ ਮਿੱਠੇ,
ਉਹ ਰਸ ਰਸ ਨੇ ਹੁੰਦੇ ਜਿਨ੍ਹਾਂ ਨੂੰ ਸੁਣੀਂਦੇ।

ਜ਼ਮਾਨੇ ਜਿਨ੍ਹਾਂ ਤੇ ਸੀ ਫੱਟ ਡੂੰਘੇ ਲਾਏ,
ਤੁਸੀਂ ਉਹਨਾਂ ਜ਼ਖ਼ਮਾਂ ਨੂੰ ਘਰ ਜਾ ਕੇ ਸੀਂਦੇ।

ਪੜ੍ਹੇ ਹੋਏ ਪਰ ਜੋ ਨੇ ਪੁੱਠੀ ਹੀ ਪਾੜ੍ਹਤ,
ਉਹ ਰੁੱਸੇ ਅਜੇ ਵੀ ਨਹੀਂ ਜੇ ਮਨੀਂਦੇ।

ਜਨਮ ਉਹਨਾਂ ਦਾ ਬੇਅਰਥ 'ਅਮਰੀਕ' ਜਾਵੇ,
ਗੁਰੂ ਨਾਲ ਜਿਹੜੇ ਨੇ ਐਵੇਂ ਰੁਸੀਂਦੇ। ❑

## ਅੰਤ ਨ ਕੋਈ ਏ

ਗੁਰੂ ਉਦੇ ਸਿੰਘ ਜੀ ਦਾ ਅੰਤ ਨ ਕੋਈ ਏ,
ਥਾਓਂ ਜਿਹੜੇ ਥਿੜਕੇ ਨੇ ਤੁਸਾਂ ਦਿੱਤੀ ਢੋਈ ਏ।

ਲਵੋ ਉਹਦਾ ਨਾਂ ਜਿਨੂੰ ਤੁਸਾਂ ਨਹੀਂ ਤਾਰਿਆ,
ਢਹਿ ਚੁੱਕਾ ਮਨ ਮਹਿਲ ਜਿਹੜਾ ਨਹੀਂ ਉਸਾਰਿਆ,
ਕੌਣ ਹੈ ਕਿ ਜਿਦ੍ਹੀ ਨਹੀਂ ਕੀਤੀ ਦਿਲ ਜੋਈ ਏ।

ਔਝੜਾਂ 'ਚ ਫਿਰਦੇ ਸਾਂ ਸਿੱਧੇ ਰਾਹੇ ਪਾਇਆ ਨੇ,
ਆਪਣਿਆਂ ਚਰਨਾਂ 'ਚ ਫੜ ਕੇ ਬਿਠਾਇਆ ਨੇ,
ਸਾਰੇ ਸੰਸਾਰ ਵਿੱਚ ਅੱਪੜੀ ਏਹ ਸੋਈ ਏ।

ਕੌੜਾ ਬੋਲ ਕਿਸੇ ਨੂੰ ਨ ਕਦੇ ਵੀ ਸੁਣਾਇਆ ਏ,
ਜੀਵਨ ਦਾ ਤੱਥ ਪਿਆਰ ਨਾਲ ਸਮਝਾਇਆ ਏ,
ਲਾਹ ਸੁੱਟੀ ਮਨਾਂ ਵਿੱਚੋਂ ਹੰਗਤਾਂ ਦੀ ਛੋਈ ਏ।

ਕਿਹੜਾ ਏ ਉਹ ਮਸਲਾ ਜੋ ਤੁਸਾਂ ਸੁਲਝਾਇਆ ਨਹੀਂ,
ਕਿਹੜਾ ਏ ਉਹ ਫੱਟ ਜਿਹੜਾ ਤੁਸਾਂ ਸਹਿਲਾਇਆ ਨਹੀਂ,
ਪਤਾ ਨਹੀਂ ਕਿੰਨੀ ਸ਼ਕਤ ਤੁਸਾਂ 'ਚ ਸਮੋਈ ਏ।

ਕਿਹੜਾ ਏ ਉਹ ਦੁੱਖ ਜਿਨੂੰ ਪਾਈ ਤੁਸਾਂ ਠੱਲ ਨਹੀਂ,
ਕਹੀ 'ਅਮਰੀਕ ਸਿੰਘ' ਝੂਠੀ ਕੋਈ ਗੱਲ ਨਹੀਂ,
ਤਾਂ ਹੀ ਉਹਦੀ ਜਗ ਵਿੱਚ ਬੱਲੇ ਬੱਲੇ ਹੋਈ ਏ। ❑

# ਐਸੇ ਕੌਤਕ ਕਰੇ ਨੇ

ਗੁਰੂ ਉਦੇ ਸਿੰਘ ਐਸੇ ਕੌਤਕ ਕਰੇ ਨੇ,
ਉਜੜੇ ਵਸਾਏ ਤੇ ਗੀਤੇ ਭਰੇ ਨੇ।

ਦੇਂਦੇ ਨੇ ਸਭ ਕੁਝ ਸਿਰਫ ਪ੍ਰੀਤ ਮੰਗਦੇ,
ਤੇ ਆਪਣੇ ਹੀ ਰੰਗ ਵਿੱਚ ਹਰਿਕ ਤਾਈਂ ਰੰਗਦੇ,
ਅਸਾਡੇ ਲਈ ਬਹੁਤ ਦੁਖੜੇ ਜਰੇ ਨੇ।

ਕੁਰਾਹੀਆਂ ਨੂੰ ਵੀ ਸਿੱਧਾ ਰਸਤਾ ਵਖਾਂਦੇ,
ਉਹ ਦੋਖੀ ਨੂੰ ਵੀ ਘੁੱਟ ਗਲੇ ਆਪਣੇ ਲਾਂਦੇ,
ਸਦਾ ਬੋਲ ਕੇ ਮਿੱਠਾ ਦੁੱਖੜੇ ਹਰੇ ਨੇ।

ਕੋਈ ਕੌੜਾ ਬੋਲੇ ਉਹ ਗੁੱਸਾ ਨਹੀਂ ਕਰਦੇ,
ਸਗੋਂ ਉਸ ਦੀ ਕਰਨੀ ਤੇ ਪਾ ਦੇਂਦੇ ਪਰਦੇ,
ਕੰਡਿਆਂ ਦੀ ਥਾਂ ਉਹਨਾਂ ਫੁੱਲ ਹੀ ਧਰੇ ਨੇ।

ਬੁਰਾਈ ਨੂੰ ਕਰਕੇ ਭਲਾਈ ਮਿਟਾਂਦੇ,
ਤੇ ਬੁਰਿਆਂ ਨੂੰ ਵੀ ਭਲਾ ਕਰਨਾ ਸਿਖਾਂਦੇ,
ਇਹ ਕੌਤਕ ਮੇਰੀ ਸੋਚ ਤੋਂ ਵੀ ਪਰੇ ਨੇ।

ਤੂੰ 'ਅਮਰੀਕ ਸਿੰਘ' ਉਹਨਾਂ ਬਾਰੇ ਕੀ ਕਹਿਣਾ,
ਸਦਾ ਯਾਦ ਉਹਨਾਂ ਨੂੰ ਕਰਦੇ ਹੀ ਰਹਿਣਾ,
ਤੇਰੇ ਸਾਰੇ ਸੰਕਟ ਹੀ ਤੈਥੋਂ ਡਰੇ ਨੇ। ❑

# ਕਦੇ ਨ ਵਸਾਰੀਏ

ਗੁਰੂ ਉਦੇ ਸਿੰਘ ਜੀ ਨੂੰ ਕਦੇ ਨ ਵਸਾਰੀਏ,
ਪਲ ਪਲ ਛਿਨ ਛਿਨ ਸਦਾ ਹੀ ਚਿਤਾਰੀਏ।

ਨਾਮ ਜਦੋਂ ਲਈਏ ਸੀਨੇ ਪੈ ਜਾਂਦੀ ਠੰਢ ਏ,
ਮੂੰਹ ਵਿੱਚ ਘੁਲ ਜਾਂਦੀ ਬੁੱਕ ਭਰ ਖੰਡ ਏ।
ਐਸੇ ਸਤਿਗੁਰੂ ਉੱਤੋਂ ਜਿੰਦ ਜਾਨ ਵਾਰੀ ਏ।

ਮੁੱਖੋਂ ਜੋ ਵੀ ਕਹਿਣ ਬਚਨ ਕਰ ਦੇਂਦੇ ਪੂਰੇ ਨੇ,
ਕੌਲ ਜਿਹੜਾ ਆ ਜਾਵੇ ਰਹਿੰਦਾ ਨ ਅਧੂਰਾ ਏ।
ਉਹਨਾਂ ਦੇ ਹਸਾਨ ਦੱਸੋ ਕੀਕਰ ਉਤਾਰੀਏ।

ਗੁਣ ਸਦਾ ਗਾਈਏ ਹੋਰ ਗੱਲਾਂ ਸਭ ਭੁੱਲੀਏ,
ਵੇਖ ਕੇ ਮੁਲੰਮਿਆਂ ਦੀ ਚਮਕ ਨ ਡੁੱਲ੍ਹੀਏ,
ਅਸਲਾਂ ਦੇ ਨਾਲ ਰਹਿ ਕੇ ਆਪੇ ਨੂੰ ਸ਼ੰਗਾਰੀਏ।

ਬੇੜਾ ਏ ਤਿਆਰ ਕਹਿਣ ਆਓ ਜਿਸ ਜਾਣਾ ਏ,
ਰਹਿ ਗਿਆ ਜਿਹੜਾ ਓਸ ਬੜਾ ਪਛਤਾਣਾ ਏ,
ਜਾਣਾ ਏ ਜ਼ਰੂਰ ਪਾਰ ਮਨਾਂ ਵਿੱਚ ਧਾਰੀਏ।

ਪੁੱਛੇ 'ਅਮਰੀਕ ਸਿੰਘ' ਕੀਹ ਪੈ ਹੋ ਸੋਚਦੇ,
ਬੇ ਕਾਬੂ ਮਨ ਤਾਈਂ ਕਿਉਂ ਨਹੀਂ ਦਬੋਚਦੇ,
ਜਿੱਤਣਾ ਜੇ ਚਾਹੁੰਦੇ ਹੋ ਤਾਂ ਆਪੇ ਤਾਈਂ ਹਾਰੀਏ। ❑

## ਵੱਖਰੇ ਅੰਦਾਜ਼ ਨੇ

ਗੁਰੂ ਉਦੇ ਸਿੰਘ ਜੀ ਦੇ ਵੱਖਰੇ ਅੰਦਾਜ਼ ਨੇ,
ਸਾਰਿਆਂ ਤੇ ਰਾਜ਼ੀ ਨਹੀਂ ਕਿਸੇ ਤੇ ਨਾਰਾਜ਼ ਨੇ।

ਪਤਾ ਨਹੀਂ ਕਿਵੇਂ ਰਾਜ਼ੀ ਸਾਰਿਆਂ ਨੂੰ ਰੱਖਦੇ,
ਜਿਨੂੰ ਪੁੱਛੋ ਉਹ ਹੀ ਕਹੇ ਮੇਰੇ ਹੀ ਨੇ ਪੱਖ ਦੇ,
ਸਾਰਿਆਂ ਦੇ ਸਾਥੀ ਅਤੇ ਬਣੇ ਹਮਰਾਜ਼ ਨੇ।

ਕੋਲ ਹੀ ਬਿਠਾ ਕੇ ਦੇਂਦੇ ਸਦਾ ਹੀ ਸੁਮੱਤ ਨੇ,
ਸਾਰਿਆਂ ਦੀ ਰੱਖਦੇ ਉਹ ਆਪ ਲੱਜ ਪੱਤ ਨੇ,
ਕੋਈਂ ਵੀ ਨ ਰੱਖਦੇ ਛੁਪਾ ਕੇ ਕੋਈ ਰਾਜ਼ ਨੇ।

ਕਹਿੰਦੇ ਨੇ ਕਿਉਂ ਈਰਖਾ ਦਵੈਤ ਪੈ ਹੋ ਪਾਲਦੇ,
ਗੁੱਸਾ ਹੈ ਚੰਡਾਲ ਕਿਉਂ ਨਹੀਂ ਪਿਆਰ ਨਾਲ ਟਾਲਦੇ,
ਸਿੱਧੇ ਰਾਹੇ ਚਲੋ ਉੱਚੀ ਦੇ ਰਹੇ ਆਵਾਜ਼ ਨੇ।

ਚੰਗੇ ਇਨਸਾਨ ਬਣ ਮਾਲਕ ਨੂੰ ਯਾਦ ਕਰੋ,
ਮਿੱਠੇ ਮਿੱਠੇ ਬੋਲਾਂ ਨਾਲ ਸਾਰਿਆਂ ਦਾ ਮਨ ਹਰੋ,
ਏਦਾਂ ਚੰਗੇ ਜੀਵਨ ਦਾ ਕਰਦੇ ਆਗ਼ਾਜ਼ ਹੋ।

ਸਿੱਧੇ ਰਾਹੇ ਪਾਂਦੇ 'ਅਮਰੀਕ ਸਿੰਘ' ਜਿਹਾਂ ਨੂੰ,
ਬਾਹਾਂ ਵਿੱਚ ਘੁੱਟ ਲੈਂਦੇ ਅਮਰੀਕ ਸਿੰਘ ਜਿਹਾਂ ਨੂੰ,
ਬੜੇ ਹੀ ਮਹਾਨ ਅਤੇ ਵੱਡੇ ਕਾਰ ਸਾਜ਼ ਨੇ। ❑

# ਗੁਰੂ ਉਦੇ ਸਿੰਘ ਜੀ ਨੇ ਸਭ ਦੇ ਸਹਾਰੇ

ਗੁਰੂ ਉਦੇ ਸਿੰਘ ਜੀ ਨੇ ਸਭ ਦੇ ਸਹਾਰੇ,
ਬਖਸ਼ਸ਼ ਦੇ ਰੱਖਦੇ ਨੇ ਖੁੱਲੇ ਦੁਆਰੇ।

ਸਪਨਾ ਹਰਿਕ ਹੁੰਦੈ ਸਾਕਾਰ ਏਥੇ,
ਹੈ ਰਹਿਮਤ ਦੀ ਵੇਖੀ ਮੈਂ ਭਰਮਾਰ ਏਥੇ,
ਹੋ ਜਾਂਦੇ ਨੇ ਅਰਮਾਨ ਪੂਰੇ ਹੀ ਸਾਰੇ।

ਤ੍ਰਿਪਤੀ ਦਾ ਏਥੇ ਹੈ ਪਰਸਾਦ ਮਿਲਦਾ,
ਹੈ ਚਾਅ ਹੁੰਦਾ ਪੂਰਾ ਸਦਾ ਏਥੇ ਦਿਲ ਦਾ,
ਮਿਲਣ ਗੱਫੇ ਨਗਦੀ ਨ ਹੁੰਦਾ ਹੁਦਾਰ ਏ।

ਆਸ਼ਾਵਾਂ ਦੇ ਫੁੱਲ ਨੇ ਸਦਾ ਏਥੇ ਖਿੜਦੇ,
ਕਿਸੇ ਦੇ ਵੀ ਕਾਰਜ ਨਹੀਂ ਜੇ ਵਿਗੜਦੇ,
ਸਰਨ ਆਇਆਂ ਦੇ ਉਹਨਾਂ ਕੰਮ ਸਾਰੇ ਸਾਰੇ।

ਜੋ ਆ ਜਾਵੇ ਏਥੇ ਨ ਜਾਂਦਾ ਏ ਖਾਲੀ,
ਭਰਨ ਐਸੀ ਝੋਲੀ ਨ ਜਾਵੇ ਸੰਭਾਲੀ,
ਸਭਸ ਦੇ ਹੀ ਕਰ ਦੇਂਦੇ ਵਧੀਆ ਗੁਜ਼ਾਰੇ।

(ਏਥੇ) 'ਅਮਰੀਕ' ਵਰਗੇ ਵੀ ਮੌਜਾਂ ਨੇ ਕਰਦੇ,
ਕਿਸੇ ਹੋਣੀ ਕੋਲੋਂ ਨ ਉੱਕਾ ਹੀ ਡਰਦੇ,
ਮਨੋਂ ਕੂੜ ਦੇ ਢੇਰ ਸਾਰੇ ਬੁਹਾਰੇ। ❑

## ਗੁਰੂ ਉਦੇ ਸਿੰਘ ਵੱਲ ਹੈ ਜਿਸਦਾ ਨਿਸ਼ਾਨਾ

ਗੁਰੂ ਉਦੇ ਸਿੰਘ ਵੱਲ ਹੈ ਜਿਸਦਾ ਨਿਸ਼ਾਨਾ,
ਕਦਰ ਉਸਦੀ ਕਰਦਾ ਏ ਸਾਰਾ ਜ਼ਮਾਨਾ।

ਮਾਮੂਲੀ ਜਹੇ ਬੰਦੇ ਪਤਵੰਤੇ ਕੀਤੇ,
ਆਚਰਨੋਂ ਗਿਰੇ ਹੋਏ ਸਤਵੰਤੇ ਕੀਤੇ,
ਉਭਾਰਨ ਲਈ ਲੱਭ ਹੀ ਲੈਂਦੇ ਬਹਾਨਾ।

ਗਲੀਆਂ ਦੇ ਕੱਖਾਂ ਨੂੰ ਸੋਨਾ ਬਣਾਂਦੇ,
ਤੇ ਚਿੱਕੜ 'ਚ ਲਿਬੜੇ ਨੂੰ ਵੀ ਸੀਨੇ ਲਾਂਦੇ,
ਅਤੇ ਕਹਿੰਦੇ ਹੁਣ ਨਹੀਂ ਕਿਤੇ ਹੋਰ ਜਾਣਾ,

ਕਿਸੇ ਨੂੰ ਵੀ ਹੀਣਾ ਨਹੀਂ ਰਹਿਣ ਦੇਂਦੇ,
ਕਿਸੇ ਨੂੰ ਵੀ ਨੀਵਾਂ ਨਹੀਂ ਬਹਿਣ ਦੇਂਦੇ,
ਨੇ ਕਹਿੰਦੇ ਕਿ ਸਭ ਨੂੰ ਬਰਾਬਰ ਬਿਠਾਣਾਂ।

ਵਿਗੜਿਆਂ ਤਿਗੜਿਆਂ ਦੀ ਭਰਦੇ ਨੇ ਹਾਮੀ,
ਛੁਡਾ ਕੇ ਬੁਰਾਈਆਂ ਕਰਨ ਨੇਕ ਨਾਮੀ,
ਮੈਂ ਇਨਸਾਨ ਵਧੀਆ ਤੁਸਾਂ ਨੂੰ ਬਣਾਨਾਂ।

ਤੂੰ 'ਅਮਰੀਕ' ਬਣ ਓਸ ਦਰ ਦਾ ਸਵਾਲੀ,
ਤੇਰੀ ਹਰ ਮੁਸੀਬਤ ਹੀ ਇਹਨਾਂ ਨੇ ਟਾਲੀ,
ਬਣਾਇਆ ਤੇਰਾ ਪੱਕਾ ਖਿੱਤਾ ਟਿਕਾਣਾ। ❑

## ਸੁੱਚਿਆਂ ਤੋਂ ਸੁੱਚੇ

ਗੁਰੂ ਉਦੇ ਸਿੰਘ ਜੀ ਨੇ ਸੁੱਚਿਆਂ ਤੋਂ ਸੁੱਚੇ,
ਨੇ ਪਾਸੇ ਦੇ ਸੋਨੇ ਦੇ ਗਹਿਣੇ ਸਮੁੱਚੇ।

ਤੁਸੀਂ ਹਾਰ ਨੌਂ-ਲੱਖੇ ਬੜੇ ਸੋਹਣੇ ਲੱਗਦੇ,
ਬੜੇ ਕੀਮਤੀ ਜਿਸ ਵਿੱਚ ਹੀਰੇ ਪਰੁਚੇ।

ਤੁਹਾਡੀ ਕੋਈ ਰੀਸ ਕੀਹ ਕਰ ਸਕੇਗਾ,
ਤੁਸੀਂ ਸਾਰੇ ਜਗ ਵਿੱਚ ਹੋ ਉੱਚਿਆਂ ਤੋਂ ਉੱਚੇ।

ਬੜੇ ਹੀ ਬਣੇ ਫਿਰਨ ਰੱਬ ਤੋਂ ਵੀ ਵੱਡੇ,
ਤੁਸੀਂ ਪਰ ਹੋ ਸਾਡੇ ਲਈ ਰੱਬ ਸੱਚੇ।

ਮੁਲੰਮਿਆਂ ਦੀ ਜਾਂ ਪੋਲ ਖੁੱਲਦੀ ਹੈ ਵੇਖੀ,
ਕੋਈ ਬਾਤ ਉਹਨਾਂ ਦੀ ਜਾਂ ਅਸਲੋਂ ਨਾ ਪੁੱਛੇ।

ਸਰ੍ਹੋਂ ਹੱਥਾਂ ਉੱਤੇ ਜਮਾਂਦੇ ਵੀ ਵੇਖੇ,
ਪਿਆ ਵਾਹ ਤਾਂ ਨਿਕਲੇ ਉਹ ਲੁੱਚਿਆਂ ਤੋਂ ਲੁੱਚੇ।

ਤੂੰ 'ਅਮਰੀਕ' ਹੱਥ ਜੋੜ ਮੰਗ ਇਹ ਹੀ ਮੰਗੀਂ,
ਤੇਰੇ ਤੋਂ ਇਹ ਦਰ ਨ ਉਮਰ ਭਰ ਵੀ ਖੁੱਸੇ। ❑

# ਪ੍ਰਾਨ ਪਿਆਰੇ ਨੇ ਮੇਰੇ

ਗੁਰੂ ਉਦੇ ਸਿੰਘ ਪ੍ਰਾਨ ਪਿਆਰੇ ਨੇ ਮੇਰੇ,
ਉਹ ਕਰ ਦੇਂਦੇ ਨੇ ਦੂਰ ਸਾਰੇ ਹਨੇਰੇ।

ਅਮਾਵਸ ਦੀ ਰਾਤੇ ਜੇ ਦੇ ਦੇਣ ਦਰਸ਼ਨ,
ਤਾਂ ਹੋ ਜਾਂਦਾ ਚਾਨਣ ਹੀ ਚਾਨਣ ਚੁਫੇਰੇ।

ਮਿਲਣ ਤਾਂ ਉਹ ਖ਼ੁਸ਼ੀਆਂ ਦੀ ਪੰਡ ਖੋਲ ਦੇਂਦੇ,
ਗ਼ਮਾਂ ਦੀ ਹਨੇਰੀ ਹੋ ਜਾਂਦੀ ਪਰੇਰੇ।

ਨਹੀਂ ਚਾਹੁੰਦੇ ਕੋਈ ਦੁਖੀ ਹੋਵੇ ਜਗ ਤੇ,
ਸੁਖੀ ਕਰਨ ਲਈ ਜਤਨ ਕਰਦੇ ਬਥੇਰੇ।

ਇਹ ਸ਼ਰਧਾ ਦਾ ਕੋਠਾ ਨ ਚੋ ਜਾਏ ਕਿਧਰੇ,
ਬੜੇ ਉੱਚੇ ਕੀਤੇ ਨੇ ਇਸ ਦੇ ਬਨੇਰੇ।

ਬੜੀ ਸ਼ਕਤੀ ਲੈ ਕੇ ਪਧਾਰੇ ਹੋ ਜਗ ਤੇ,
ਕਿਸੇ ਵੀ ਤਾਂ ਅਵਤਾਰ ਤੋਂ ਨਹੀਂ ਛੁਟੇਰੇ।

ਪਵਿੱਤਰ ਦਰਸ਼ਨਾਂ ਦਾ ਹੈ ਅਸਰ ਐਸਾ,
ਨੇ ਬਣ ਜਾਂਦੇ ਸਾਧੂ ਜੋ ਡਾਕੂ ਲੁਟੇਰੇ।

ਹੈ 'ਅਮਰੀਕ ਸਿੰਘ' ਸੋਚ ਤੇਰੀ ਨਿਗੂਣੀ,
ਨਹੀਂ ਗਿਣ ਸਕੇਂਗਾ ਇਹ ਗੁਣ ਹਨ ਵਧੇਰੇ।

ਕਰੋ ਲੋੜ ਏਦਾਂ ਲੁਕਾਈ ਦੀ ਪੂਰੀ,
ਲਵੋ ਸਾਰ ਜੋ ਮੁਸ਼ਕਲਾਂ ਵਿੱਚ ਨੇ ਘੇਰੇ। ❑

# ਨਹੀਂ ਕੋਈ ਤੁੱਲ ਹੈ

ਗੁਰੂ ਉਦੇ ਸਿੰਘ ਦੇ ਨਹੀਂ ਕੋਈ ਤੁੱਲ ਹੈ,
ਬਖ਼ਸ਼ ਦੇਣ ਸਾਥੋਂ ਜੇ ਹੋ ਜਾਂਦੀ ਭੁੱਲ ਹੈ।

ਉਹ ਸੋਚਣ ਤੋਂ ਪਹਿਲਾਂ ਹੀ ਆ ਬਹੁੜਦੇ ਨੇ,
ਹਨੇਰੀ ਮੁਸੀਬਤ ਦੀ ਪੈਂਦੀ ਜਾਂ ਝੁੱਲ ਹੈ।

ਹੈ ਸਾਰੇ ਹੀ ਸੰਸਾਰ ਤੇ ਮਹਿਕ ਅਪੜੀ,
ਸਦਾ ਖਿੜਿਆ ਰਹਿੰਦਾ ਜੋ ਚੰਬੇ ਦਾ ਫੁੱਲ ਹੈ।

ਜਦੋਂ ਸੰਗੀ ਸਾਥੀ ਨੇ ਪਿੱਠਾਂ ਵਖਾਂਦੇ,
ਤੁਸਾਂ ਬਨ੍ਹਿਆ ਆਪਣਾ ਜਾਂ ਓਥੇ ਪੜੁੱਲ ਹੈ।

ਭਰੋਸਾ ਜਿਨ੍ਹਾਂ ਦਾ ਹੈ ਪੂਰਾ ਇਹਨਾਂ ਦਾ,
ਉਹ ਤਰ ਜਾਂਦੇ ਖੁਦ ਨਾਲੇ ਤਰ ਜਾਂਦੀ ਕੁਲ ਹੈ।

ਬਚਨ ਮਿੱਠੇ ਕਰਦੇ ਹੋ ਫੁੱਲ ਮੁੱਖੋਂ ਝੜਦੇ,
ਸਰੋਤੇ ਦੇ ਕੰਨੀਂ ਸ਼ਹਿਦ ਜਾਂਦਾ ਘੁੱਲ ਹੈ।

ਤੂੰ 'ਅਮਰੀਕ' ਇਸ ਦਰ ਜਦੋਂ ਦਾ ਹੈਂ ਆਇਆ,
ਤੇਰਾ ਪਾਪ ਹਰ ਇੱਕ ਗਿਆ ਅਸਲੋਂ ਧੁੱਲ ਹੈ। ❑

# ਕਰੀਆਂ ਤਸੱਲੀਆਂ

ਗੁਰੂ ਉਦੇ ਸਿੰਘ ਜੀ ਨੇ ਕਰੀਆਂ ਤਸੱਲੀਆਂ,
ਅਸਾਡੇ ਸਿਰੋਂ ਸੱਭੇ ਬਿਪਤਾਵਾਂ ਟਲੀਆਂ।

ਸੁਵਿਧਾ ਬਖ਼ਸ਼ਦੇ ਅਸੁਵਿਧਾ ਭਜਾਂਦੇ,
ਸੁਖੀ ਵੇਖ ਸੰਗਤਾਂ ਨੂੰ ਖ਼ੁਸ਼ੀਆਂ ਮਨਾਂਦੇ,
ਅਸਾਡੇ ਲਈ ਬੜੀਆਂ ਤਕਲੀਫ਼ਾਂ ਝੱਲੀਆਂ।

ਚਾਹੁੰਦੇ ਨੇ ਕੋਈ ਵੀ ਦੁਖੜੇ ਸਹੇ ਨਾ,
ਕੋਈ ਨਿੰਮੋਝੂਣਾ ਉਮਰ ਭਰ ਬਹੇ ਨਾ,
ਸਭਸ ਦੇ ਸਿਰੋਂ ਦੁੱਖ ਦੁਪਹਿਰਾਂ ਨੇ ਢਲੀਆਂ।

ਚਰਨ ਜਿੱਥੇ ਪੈਂਦੇ ਹੈ ਠੰਢ ਵਰਤ ਜਾਂਦੀ,
ਹੈ ਦੁਬਿਧਾ ਦੀ ਆਂਧੀ ਹੈ ਝਟ ਮਾਤ ਖਾਂਦੀ,
ਸਦਾ ਸੋਚਦੇ ਨੇ ਉਹ ਤਜਵੀਜ਼ਾਂ ਭਲੀਆਂ।

ਦਿਲਾਂ ਤੇ ਹਲੀਮੀ ਦਾ ਸਵਰਾਜ ਕਰਦੇ,
ਸਦਾ ਰੱਖਦੇ ਨੇ ਕੋਲ ਆਇਆਂ ਦੇ ਪਰਦੇ,
ਸਭੀ ਉਲਝਣਾਂ ਵੇਖੋ ਨੱਸ ਕਿਧਰੇ ਚੱਲੀਆਂ।

ਕਿਸੇ ਦਾ ਵੀ ਦਿਲ ਉਹ ਕਦੇ ਵੀ ਨ ਤੋੜਨ,
ਸਦਾ ਵਿਛੜਿਆਂ ਤਾਈਂ ਨਾਲ ਆਪਣੇ ਜੋੜਨ,
ਨਫ਼ਰਤ ਦੀਆਂ ਕਾਂਗਾਂ ਅਸਲੋਂ ਹੀ ਠੱਲੀਆਂ।

ਹੈ 'ਅਮਰੀਕ ਸਿੰਘ' ਤੇ ਬੜੀ ਮਿਹਰ ਕੀਤੀ,
ਕਿ ਮੁਸ਼ਕਿਲ ਹਰਿਕ ਹੋ ਗਈ ਫੀਤੀ ਫੀਤੀ,
ਸਭੀ ਔਕੜਾਂ ਹੋ ਨੇ ਗਈਆਂ ਸੁਖੱਲੀਆਂ। ❑

# ਦਿੱਤਾ ਐਸਾ ਦਿਲਾਸਾ

ਗੁਰੂ ਉਦੇ ਸਿੰਘ ਦਿੱਤਾ ਐਸਾ ਦਿਲਾਸਾ,
ਅਸੀਂ ਰੋ ਰਹੇ ਸਾਂ ਨਿਕਲਿਆ ਸੀ ਹਾਸਾ।

ਜਦੋਂ ਕੀਤਾ ਬੇਅੰਤ ਜੀ ਦੇਹ ਦਾ ਓਹਲਾ,
ਰਜ਼ਾ ਆਪਣੀ ਵਿੱਚ ਹੀ ਬਦਲਿਆ ਸੀ ਚੋਲਾ,
ਤਾਂ ਇਹਨਾਂ ਹੀ ਸੰਗਤਾਂ ਦਾ ਪਰਤਾਇਆ ਪਾਸਾ।

ਅਸੀਂ ਸਾਰੇ ਬੈਠੇ ਸਾਂ ਢਾ ਅਸਲੋਂ ਢੇਰੀ,
ਇਹਨਾਂ ਬਾਹੋਂ ਫੜ ਫੜ ਕੇ ਦਿੱਤੀ ਦਲੇਰੀ,
ਗਿਆ ਭਰਿਆ ਆਸਾਂ ਦੇ ਸੰਗ ਸਾਡਾ ਕਾਸਾ।

ਨਿਰਾਸਾ 'ਚ ਡੁੱਬਿਆਂ ਦੇ ਅੱਥਰੂ ਸੀ ਪੂੰਝੇ,
ਤੇ ਗ਼ਮ ਸਾਡੇ ਸਾਰੇ ਦੇ ਸਾਰੇ ਹੀ ਹੂੰਝੇ,
ਵਧਾਇਆ ਓਦੋਂ ਹੌਸਲਾ ਸਾਡਾ ਖਾਸਾ।

ਕਿਹਾ ਆਪਾਂ ਸਭ ਨੇ ਰਜ਼ਾ ਵਿੱਚ ਹੈ ਰਹਿਣਾ,
ਸਦਾ ਯਾਦ ਬੇਅੰਤ ਜੀ ਵਿੱਚ ਹੈ ਬਹਿਣਾ,
ਕਰੋ ਆਪਣੇ ਦਿਲ ਵਿੱਚ ਉਹਨਾਂ ਦਾ ਹੀ ਵਾਸਾ।

ਕਰੀ ਕਿਰਪਾ ਦਿੱਤੀ ਬਦਲ ਸੋਚ ਸਾਡੀ,
ਨਾ ਮਿਲਦੇ ਤਾਂ ਸਾਰੇ ਹੀ ਰਹਿ ਜਾਂਦੇ ਫਾਡੀ,
ਨਹੀਂ ਰਹਿਣ ਦਿੱਤਾ ਕਿਸੇ ਨੂੰ ਨਿਰਾਸਾ।

ਪਹਿਲੀ ਸਮਾਧੀ ਜਾਂ ਆਸਣ ਤੇ ਲਾਈ,
ਪਵਿੱਤਰ ਰੂਹ ਬੇਅੰਤ ਜੀ ਦੀ ਸਮਾਈ,
ਜਦੋਂ ਖੋਲੀਆਂ ਅੱਖਾਂ ਹੋਇਆ ਖੁਲਾਸਾ।

ਮਸਾਂ ਥਿੜਕਣੋਂ ਓਦੋਂ 'ਅਮਰੀਕ' ਬਚਿਆ,
ਕੋਈ ਹੋਰ ਪਾਸਾ ਨ ਇਸ ਨੂੰ ਸੀ ਜਚਿਆ,
ਕਦੀ ਹੋਇਆ ਨਹੀਂ ਹੁਣ ਇਹ ਤੋਲ਼ਾ ਜਾਂ ਮਾਸਾ। ❑

# ਸ਼ਾਂਤ ਮਾਹੌਲ ਕਰਿਆ

ਗੁਰੂ ਉਦੇ ਸਿੰਘ ਸ਼ਾਂਤ ਮਾਹੌਲ ਕਰਿਆ,
ਅਮਨ ਸ਼ਾਂਤੀ ਦਾ ਧੁਰੋਂ ਮੀਂਹ ਹੈ ਵਰ੍ਹਿਆ।

ਤਪੇ ਹਿਰਦੇ ਵਾਲੇ ਬਥੇਰੇ ਸੀ ਫਿਰਦੇ,
ਅੰਦਰ ਦੀ ਅੱਗੇ ਪੈ ਸੜਦੇ ਸੀ ਚਿਰ ਦੇ,
ਜਾਂ ਦੀਦਾਰ ਕਰਿਆ ਤਾਂ ਹਿਰਦਾ ਹੈ ਠਰਿਆ।

ਕਈ ਜਨਮਾਂ ਦੇ ਜੋ ਸੀ ਬੇਚੈਣ ਹੋਏ,
ਮਿਲੀ ਏਸ ਦਰ ਦੀ ਜਾਂ ਉਹਨਾਂ ਨੂੰ ਸੋਏ,
ਉਹ ਆਏ ਤਾਂ ਸੁੱਖ-ਚੈਣੀਂ ਹਿਰਦਾ ਸੀ ਭਰਿਆ।

ਬੜੀ ਦੁਨੀਆ ਤੇ ਅਫਰਾ-ਤਫਰੀ ਹੈ ਮੱਚੀ,
ਮਿਲੀ ਸਾਨੂੰ ਦਰਗਾਹ ਜੋ ਹੈ ਸੱਚੀ ਸੁੱਚੀ,
ਬੜੀ ਹੌਸਲੇ ਦੀ ਹੁੰਦੀ ਏਥੇ ਹੈ ਕਿਰਿਆ।

ਹਰਿਕ ਪਾਸੇ ਦੁਬਿਧਾ ਦੀ ਅੱਗ ਪਈ ਹੈ ਬਲਦੀ,
ਬੁਝਾਓ ਤੁਸੀਂ ਇਸ ਨੂੰ ਜਲਦੀ ਤੋਂ ਜਲਦੀ,
ਝੁਲਸ ਦੇਗੀ ਜੇ ਨ ਤੁਸਾਂ ਧਿਆਨ ਧਰਿਆ।

ਜੋ ਹਾਲਾਤ ਵੇਖੇ ਤਾਂ 'ਅਮਰੀਕ' ਆਖੇ,
ਸਭੀ ਲੋਕ ਹੋਏ ਪਏ ਲੋਹੇ ਲਾਖੇ,
ਸ੍ਰੀ ਭੈਣੀ ਸਾਹਿਬ ਅਜੇ ਤੱਕ ਹੈ ਹਰਿਆ। ❑

## ਸਾਡੇ ਵਾਰਸ ਨੇ ਸਭ ਦੇ

ਗੁਰੂ ਉਦੇ ਸਿੰਘ ਸਾਡੇ ਵਾਰਸ ਨੇ ਸਭ ਦੇ,
ਕਿਤੇ ਐਹੋ ਜੇਹੇ ਨਹੀਂ ਹੋਰ ਲੱਭਦੇ।

ਮੈਂ ਫਿਰਿਆ ਬਥੇਰਾ ਬੜੀ ਭਾਲ ਕੀਤੀ,
ਹੈ ਇਸ ਭਾਲ ਵਿੱਚ ਅੱਧੀ ਉਮਰਾ ਹੀ ਬੀਤੀ,
ਤੁਸਾਂ ਵਰਗਾ ਮਿਲਿਆ ਨਹੀਂ ਕੋਈ ਢੱਬ ਦਾ।

ਰੱਖਦੇ ਨਜ਼ਰ ਹੋ ਤੁਸੀਂ ਹਰ ਪੱਖ ਤੇ,
ਨਸੀਬੇ ਅਸਾਡੇ ਜਗਾ ਕੇ ਜੇ ਰੱਖ ਤੇ,
ਜ਼ਰੂਰਤ ਪਵੇ ਤੁਸੀਂ ਮਿਲਦੇ ਹੋ ਝੱਬਦੇ।

ਹੋ ਕਹਿੰਦੇ ਕਿਸੇ ਦੀ ਵੀ ਪਰਵਾਹ ਨ ਕਰਿਓ,
ਸਿਰਫ਼ ਗੁਰੂ ਜਗਜੀਤ ਦਾ ਧਿਆਨ ਧਰਿਓ,
ਮਿਲਣ ਹੋਰ ਜੋ ਵੀ ਉਹ ਨੇ ਬਾਪ ਠੱਗਦੇ।

ਬੜੇ ਬੈਠੇ ਨੇ ਲਾ ਕੇ ਰਾਹਾਂ ਤੇ ਫਾਹੀ,
ਗੁਰੂ ਬਣ ਕੇ ਕਈਆਂ ਨੇ ਹੈ ਮੰਜੀ ਡਾਹੀ,
ਤੁਸਾਂ ਦੇ ਬਿਨਾਂ ਸਾਰੇ ਫਿਰਦੇ ਨੇ ਯੱਭਦੇ।

ਤੂੰ 'ਅਮਰੀਕ ਸਿੰਘ' ਐਸੇ ਠੱਗਾਂ ਤੋਂ ਬਚ ਜਾ,
ਤੇ ਇਸ ਦਰ ਤੇ ਹੁਣ ਪੱਕਾ ਖਿਤਾ ਹੀ ਜਚ ਜਾ,
ਨੇ ਬੈਠੇ ਹੋਏ ਅਸਲ ਵਾਰਸ ਜੋ ਰੱਬ ਦੇ। ❑

# ਮਨ ਮੰਦਰਾਂ ਵਿੱਚ ਵੱਸ ਜਾਓ

ਗੁਰੂ ਉਦੇ ਸਿੰਘ ਜੀ ਆਓ,
ਮਨ ਮੰਦਰਾਂ ਵਿੱਚ ਵੱਸ ਜਾਓ।

ਪੰਜ ਭੂਤਾਂ ਘੇਰ ਲਿਆ ਏ,
ਤੁਸੀਂ ਆ ਕੇ ਜਲਦ ਬਚਾਓ।

ਹੈ ਨਾਵ ਘਿਰੀ ਮੰਝਧਾਰੀਂ,
ਨਾਵਕ ਬਣ ਪਾਰ ਲਗਾਓ।

ਹਰਨਾਕਸ਼ ਥਾਂ ਥਾਂ ਫਿਰਦੇ,
ਪ੍ਰਹਿਲਦੀਂ ਧੀਰ ਬੰਧਾਓ।

ਦੁਰਯੋਧਨਾਂ ਦਰੋਪਦ ਘੇਰੀ,
ਸ੍ਰੀ ਕ੍ਰਿਸ਼ਨ ਦਾ ਰੂਪ ਬਣਾਓ।

ਰੁਲਦੇ ਨੇ ਪਏ ਸੁਦਾਮੇ,
ਤੁਸੀਂ ਬਾਹਾਂ ਗਲ ਵਿੱਚ ਪਾਓ।

ਕੰਸਾਂ ਨੇ ਅੱਤ ਹੈ ਚਾਈ,
ਤੁਸੀਂ ਨਰ ਸਿੰਘ ਰੂਪ ਵਖਾਓ।

'ਅਮਰੀਕ' ਡੋਲ ਨ ਜਾਏ,
ਇਹਦੀ ਆ ਕੇ ਧਰਿ ਬੰਧਾਓ। ❑

## ਜੇ ਸੀਸ ਨ ਨਿਵਾਇਆ ਏ

ਗੁਰੂ ਉਦੇ ਸਿੰਘ ਨੂੰ ਜੇ ਸੀਸ ਨ ਨਿਵਾਇਆ ਏ,
ਜ਼ਿੰਦਗੀ 'ਚ ਉਹਨੂੰ ਸਾਹ ਸੁੱਖ ਦਾ ਨ ਆਇਆ ਏ।

ਧੌਣ ਰਹੇ ਆਕੜੀ ਜੇ ਵਿੱਚ ਹੰਕਾਰ ਦੇ,
ਉਹਨੂੰ ਚੰਗੇ ਲੱਗਦੇ ਨ ਨਗ਼ਮੇ ਪਿਆਰ ਦੇ,
ਸਮਝਦਾ ਨਹੀਂ ਕਿੰਨਾ ਕਿਸੇ ਸਮਝਾਇਆ ਏ।

ਸਿੱਖਿਆ ਏ ਜਿਨ੍ਹੇ ਸਦਾ ਪੁੱਠੇ ਪਾਸੇ ਚੱਲਣਾ,
ਨਹੀਂ ਓਸ ਆਪਣੇ ਸੁਭਾਓ ਨੂੰ ਬਦਲਣਾ,
ਕਦੇ ਕਿਸੇ ਮੰਜ਼ਲ ਤੇ ਪੁੱਜ ਹੀ ਨ ਪਾਇਆ ਏ।

ਹੋ ਕੇ ਨਿਰਮਾਣ ਜਿਹੜਾ ਚਰਨਾਂ 'ਤੇ ਝੁੱਕਿਆ,
ਉਹ ਦਾ ਆਣ ਜਾਣ ਸਦਾ ਸਦਾ ਲਈ ਮੁੱਕਿਆ,
ਸਿਰ ਉੱਤੇ ਰਿਹਾ ਜਮਾਂ ਦਾ ਨਾ ਸਾਇਆ ਏ।

ਸਦਾ ਉਹ ਨਿਮਾਣਿਆਂ ਦੀ ਲਜ-ਪਤ ਰੱਖਦੇ,
ਵੱਡੇ ਹੰਕਾਰੀਆਂ ਦੇ ਹੁੰਦੇ ਨਹੀਂ ਪੱਖ ਦੇ,
ਨਿਰਮਾਣਾਂ ਤਾਈਂ ਉਹਨਾਂ ਸਦਾ ਅਪਨਾਇਆ ਏ।

ਤੂੰ ਵੀ 'ਅਮਰੀਕ' ਨਿਰਮਾਣ ਹੋਣਾ ਸਿੱਖ ਲੈ,
ਏਦੂੰ ਬਿਨਾ ਸਰਨਾਂ ਨਹੀਂ ਕਾਗਜ਼ ਤੇ ਲਿਖ ਲੈ,
ਬਣ ਅਭਿਮਾਨੀ ਕਿਸੇ ਨਹੀਂ ਮਾਨ ਪਾਇਆ ਏ। ❑

# ਘਰਾਂ 'ਚ ਪਧਾਰੇ ਨੇ

ਗੁਰੂ ਉਦੇ ਸਿੰਘ ਜਿਹੜੇ ਘਰਾਂ 'ਚ ਪਧਾਰੇ ਨੇ,
ਵਿਗੜੇ ਸੀ ਬੜੇ ਕੰਮ ਸਾਰੇ ਹੀ ਸਵਾਰੇ ਨੇ।

ਸੰਗਤਾਂ ਤੇ ਰਹਿਮ ਉਹਨਾਂ ਐਸਾ ਫ਼ਰਮਾਇਆ ਏ,
ਅਮਨ ਅਤੇ ਸ਼ਾਂਤੀ ਦਾ ਬਿਗਲ ਵਜਾਇਆ ਏ,
ਸਖੀ ਨੇ ਮਹਾਨ ਅਤੇ ਰਹਿਮ ਦਿਲ ਭਾਰੇ ਨੇ।

ਖ਼ੁਸ਼ ਦਿਲ ਰਹਿਣ ਗੁੱਸਾ ਕਦੇ ਵੀ ਨ ਆਇਆ ਏ,
ਕਿਸੇ ਇਨਸਾਨ ਦਾ ਵੀ ਦਿਲ ਨ ਦੁਖਾਇਆ ਏ,
ਵੰਡੀਆਂ ਨੇ ਦਾਤਾਂ ਦਿੱਤੇ ਖੁੱਲੇ ਵਰਤਾਰੇ ਨੇ।

ਕਹਿੰਦੇ ਨੇ ਕਿ ਤੁਸੀਂ ਕਾਹਨੂੰ ਹੋਏ ਦਿਲਗੀਰ ਹੋ,
ਗੁਰੂ ਘਰ ਆ ਕੇ ਵੀ ਕਿਉਂ ਹੋਏ ਬੇਧੀਰ ਹੋ,
ਹੌਸਲੇ ਨੇ ਦਿੱਤੇ ਜਿਹੜੇ ਹਿੰਮਤਾਂ ਨੂੰ ਹਾਰੇ ਨੇ।

ਤੁਰੇ ਰਹਿਣ ਅੱਠੇ ਪਹਿਰ ਘੜੀ ਨ ਆਰਾਮ ਏ,
ਸਾਡੇ ਭਲੇ ਲਈ ਨਹੀਂ ਪੈਂਡੇ ਦਾ ਅੰਜਾਮ ਏ,
ਹਰ ਵੇਲੇ ਹੋਏ ਰਹਿੰਦੇ ਤੁਰਨ ਦੇ ਤਿਆਰੇ ਨੇ।

ਚੱਲ 'ਅਮਰੀਕ' ਸ੍ਰੀ ਭੈਣੀ ਸਾਹਿਬ ਚੱਲੀਏ,
ਪੁੱਠੇ ਪਾਸੇ ਜਾਣੋਂ ਭੈੜੇ ਮਨ ਤਾਈਂ ਠੱਲੀਏ,
ਏਸ ਨਾਲੋਂ ਚੰਗੇ ਕੋਈ ਹੋਰ ਨ ਦੁਆਰੇ ਨੇ। ❑

## ਗੁਰੂ ਉਦੇ ਸਿੰਘ ਜਾਂ ਆਏ

ਗੁਰੂ ਉਦੇ ਸਿੰਘ ਜਾਂ ਆਏ,
ਜਿਨ੍ਹਾਂ ਕੌਤਕ ਬੜੇ ਵਖਾਏ।

ਐਸੀ ਹੈ ਕਿਰਪਾ ਕੀਤੀ,
ਉੱਡ ਗਈ ਏ ਬੇ ਪਰਤੀਤੀ,
ਆਸਾਂ ਦੇ ਬੱਦਲ ਛਾਏ।

ਹੌਮੈ ਦੀ ਮਰਜ਼ ਵੰਜਾਈ,
ਲਹਿ ਗਈ ਮਨਾਂ ਤੋਂ ਛਾਈ,
ਅਸਾਂ ਸੌ ਸੌ ਸ਼ੁਕਰ ਮਨਾਏ।

ਐਸੀ ਹੈ ਸਿੱਖਿਆ ਦੀਨੀ,
ਸਭ ਮਨ ਮੱਤ ਹੈ ਹਰ ਲੀਨੀ,
ਅਸਾਂ ਘਿਓ ਦੇ ਦੀਪ ਜਲਾਏ।

ਐਸਾ ਮਾਹੌਲ ਬਣਾਇਆ,
ਲਹਿ ਗਿਆ ਭਰਮ ਦਾ ਸਾਇਆ,
ਸਭ ਸਿੱਧੇ ਰਸਤੇ ਪਾਏ।

ਕਿਤੇ ਰਿਹਾ ਨਹੀਂ ਅੰਧਿਆਰਾ,
ਹੈ ਹਰ ਪਾਸੇ ਉਜਿਆਰਾ,
'ਅਮਰੀਕ' ਦੇ ਭਾਗ ਜਗਾਏ। ❑

## ਦਾਮਨ ਜਾਂ ਫੜਿਆ

ਗੁਰੂ ਉਦੇ ਸਿੰਘ ਜੀ ਦਾ ਦਾਮਨ ਜਾਂ ਫੜਿਆ,
ਮੇਰਾ ਨੁਕਸ ਹਰ ਇੱਕ ਸਰੀਰੋਂ ਹੈ ਝੜਿਆ।

ਸਭੀ ਰੋਗ ਮੈਦਾਨ ਛੱਡ ਭੱਜ ਗਏ ਨੇ,
ਮੇਰੇ ਸਾਰੇ ਅੰਗ ਅੱਜ ਬੜੇ ਸਜ ਗਏ ਨੇ,
ਬੁਢਾਪੇ ਦੇ ਵਿੱਚ ਵੀ ਜਵਾਨੀ ਹਾਂ ਚੜ੍ਹਿਆ।

ਅਮਰ ਹੋ ਗਿਆ ਹਾਂ ਮੈਂ ਹੁਣ ਜੀਂਦਿਆਂ ਹੀ,
ਦਰਸ਼ਨ ਦੇ ਅੰਮ੍ਰਿਤ ਦਾ ਘੁੱਟ ਪੀਂਦਿਆਂ ਹੀ,
ਕੋਈ ਮਸਲਾ ਵੀ ਰਿਹਾ ਅੱਜ ਨ ਅੜਿਆ।

ਵਿਸਰੀ ਪਰਾਈ ਹੈ ਹਰ ਤਾਤ ਮੈਨੂੰ,
ਤੁਸਾਂ ਬਿਨ ਨ ਆਉਂਦੀ ਕੋਈ ਬਾਤ ਮੈਨੂੰ,
ਪ੍ਰੇਮ ਅੱਖਰ ਇੱਕੋ ਤੁਸਾਂ ਤੋਂ ਹੈ ਪੜ੍ਹਿਆ।

ਹੈ ਤੱਕ ਮੈਨੂੰ ਹੈਰਾਨ ਹੋਇਆ ਜ਼ਮਾਨਾ,
ਨੇ ਪੁੱਛਦੇ ਕਿਵੇਂ ਹੋਇਆ ਫਿਰਦਾ ਦੀਵਾਨਾ,
ਮੈਂ ਕਹਿਣਾ ਗੁਰਾਂ ਨਾਲ ਸੋਨੇ ਦੇ ਮੜ੍ਹਿਆ। ❑

## ਨਾ ਮੁੱਖ ਮੋੜਿਆ ਜੇ

ਗੁਰੂ ਉਦੇ ਸਿੰਘ ਜੀ ਨ ਮੁੱਖ ਮੋੜਿਆ ਜੇ,
ਸਦਾ ਆਪਣੇ ਚਰਨਾਂ ਦੇ ਸੰਗ ਜੋੜਿਆ ਜੇ।

ਮੈਂ ਛੱਡ ਸਾਰੀ ਦੁਨੀਆਂ ਤੁਸਾਂ ਪਾਸ ਆਇਆ,
ਬੜੀ ਕਰੜੀ ਧੁੱਪੋਂ ਕਿਤੇ ਵੀ ਨਹੀਂ ਛਾਇਆ।

ਜਦੋਂ ਤੁਸਾਂ ਦਿੱਤਾ ਹੈ ਆਪਣਾ ਸਹਾਰਾ,
ਹੈ ਇੰਜ ਲੱਗਦੈ ਮਿਲਿਆ ਸਵਰਗੀ ਨਜ਼ਾਰਾ।

ਮੈਂ ਗਦ ਗਦ ਹਾਂ ਤੇ ਅਤਿ ਅਨੰਦਿਤ ਵੀ ਹੋਇਆ,
ਜੀਵਨ ਦਾ ਮੈਂ ਹੈ ਨਵਾਂ ਵਰਕਾ ਛੋਹਿਆ।

ਮੇਰੇ ਔਗੁਣਾਂ ਵੱਲ ਨਾ ਹੀ ਧਿਆਨ ਧਰਿਓ,
ਸਮਝ ਦਾਸ ਆਪਣਾ ਹੀ ਕਲਿਆਣ ਕਰਿਓ।

ਗੁਨਾਹ ਕਰਨ ਦੀ ਮੇਰੀ ਆਦਤ ਨ ਜਾਣੀ,
ਖਿਮਾ ਕਰਨ ਦੀ ਬਾਨ੍ਹ ਤੁਸਾਂ ਨ ਭੁਲਾਣੀ।

ਮੈਂ ਸੌ ਵਾਰ ਭੁੱਲਣੈ ਤੁਸੀਂ ਪਰ ਨ ਭੁੱਲਿਓ,
ਏਸੇ ਤਰ੍ਹਾਂ ਮੇਰਾ ਹਰ ਪਾਸਾ ਖੁੱਲਿਓ।

ਹੈ 'ਅਮਰੀਕ ਸਿੰਘ' ਔਗੁਣਾਂ ਦਾ ਹੀ ਭਰਿਆ,
ਮੈਂ ਤਰ ਜਾਵਾਂਗਾ ਜੇ ਤੁਸਾਂ ਧਿਆਨ ਧਰਿਆ। ❑

## ਅਸਲੋਂ ਗੁਜ਼ਾਰਾ ਨਹੀਂ

ਗੁਰੂ ਉਦੇ ਸਿੰਘ ਬਿਨਾਂ ਅਸਲੋਂ ਗੁਜ਼ਾਰਾ ਨਹੀਂ,
ਕਾਹਦਾ ਏ ਸਹਾਰਾ ਜਿਨੂੰ ਤੁਸਾਂ ਦਾ ਸਹਾਰਾ ਨਹੀਂ।

ਕੱਚਾ ਕਦੇ ਵਹਿਦਾ ਤੁਸਾਂ ਕਿਸੇ ਨਾਲ ਕੀਤਾ ਨਹੀਂ,
ਜ਼ਖ਼ਮ ਉਹ ਕਿਹੜੇ ਹੱਥਾਂ ਨਾਲ ਤੁਸਾਂ ਸੀਤਾ ਨਹੀਂ,
ਤੁਸਾਂ ਅੱਜ ਤੀਕ ਲਾਇਆ ਕੋਈ ਕੱਚਾ ਲਾਰਾ ਨਹੀਂ।

ਬਚਨ ਜੋ ਤੁਸੀਂ ਸੁਤੇ ਸਿੱਧ ਮੁੱਖੋਂ ਕੱਢਦੇ,
ਕਰਦੇ ਓ ਪੂਰਾ ਨ ਅਧੂਰਾ ਕਦੇ ਛੱਡਦੇ,
ਜ਼ੁੰਮਾਂ ਤੁਸਾਂ ਲੈ ਲੀਤਾ ਸਾਰੇ ਦਾ ਹੀ ਸਾਰਾ ਨਹੀਂ?

ਕਿਸੇ ਵਿੱਚ ਵੇਖਿਆ ਮੈਂ ਇਤਨਾਂ ਠਰ੍ਹੰਮਾਂ ਨਹੀਂ,
ਕਿਹੜਾ ਏ ਨਿਕੰਮਾਂ ਕੀਤਾ ਜਿਸ ਨੂੰ ਸੁਕੰਮਾਂ ਨਹੀਂ,
ਕੌਣ ਹੈ ਕਿ ਜਿਨੂੰ ਦਿੱਤਾ ਹਾਂ ਦਾ ਹੁੰਗਾਰਾ ਨਹੀਂ?

ਕਾਲੀ ਬੋਲੀ ਰਾਤ ਹੈ ਤਾਂ ਚਾਨਣੀ ਬਣਾ ਦਿਓ,
ਅਚਨ ਅਚੇਤ ਜਦੋਂ ਮੁਖੜਾ ਦਿਖਾ ਦਿਓ,
ਧਰਤੀ ਅਭਾਗੀ ਜਿੱਥੇ ਤੁਸਾਂ ਦਾ ਉਤਾਰਾ ਨਹੀਂ।

ਜਿੱਥੇ ਤੁਸੀਂ ਜਾਓ ਨੇ ਬਹਾਰਾਂ ਨਾਲ ਜਾਂਦੀਆਂ,
ਪਤਝੜਾਂ ਲੋਕਾਂ ਨੂੰ ਨ ਕਦੇ ਵੀ ਸਤਾਂਦੀਆਂ,
ਆਉਣਾ ਓਥੇ ਪਤਝੜਾਂ ਕਦੇ ਵੀ ਦੋਬਾਰਾ ਨਹੀਂ।

ਬੜਾ 'ਅਮਰੀਕ ਸਿੰਘ' ਲਿਖਿਆ ਲਿਖਾਇਆ ਏ,
ਸਿਫ਼ਤਾਂ ਨੇ ਏਨੀਆਂ ਕਿ ਅੰਤ ਨ ਪਾਇਆ ਏ,
ਬੱਸ ਕਰਨ ਬਿਨਾਂ ਹੋਰ ਕੋਈ ਹੁਣ ਚਾਰਾ ਨਹੀਂ। ❑

# ਮਿਹਰ ਤੁਸਾਂ ਕੀਤੀ ਏ

ਗੁਰੂ ਉਦੇ ਸਿੰਘ ਬੜੀ ਮਿਹਰ ਤੁਸਾਂ ਕੀਤੀ ਏ,
ਮੇਰੀ ਪੀੜ ਚੀਸ ਤੁਸਾਂ ਡੀਕ ਲਾ ਕੇ ਪੀਤੀ ਏ।

ਜਦੋਂ ਦਾ ਮੈਂ ਨੇੜੇ ਹੋ ਕੇ ਤੁਸਾਂ ਨੂੰ ਪਛਾਤਾ ਏ,
ਸਾਰੇ ਸੰਸਾਰ ਨਾਲੋਂ ਟੁੱਟ ਗਿਆ ਨਾਤਾ ਏ,
ਚਰਨਾਂ ਦੇ ਨਾਲ ਗੂੜ੍ਹੀ ਹੋ ਗਈ ਪ੍ਰੀਤੀ ਏ।

ਆਪਣੇ ਪਿਆਰਿਆਂ ਦੀ ਲਾਜ ਸਦਾ ਰੱਖਦੇ,
ਲੱਖਾਂ ਦੇ ਬਣਾਏ ਜਿਹੜੇ ਕਦੀ ਸਨ ਕੱਖਦੇ,
ਮੁੱਢ ਤੋਂ ਹੀ ਚਲੀ ਆਈ ਆਪ ਜੀ ਦੀ ਰੀਤੀ ਏ।

ਆਪਣੇ ਪਰਾਇਆਂ ਨੂੰ ਬਨਾਣਾ ਤੁਸੀਂ ਜਾਣਦੇ,
ਰੁੱਸਿਆਂ ਨੂੰ ਸੱਦ ਕੇ ਮਨਾਣਾਂ ਤੁਸੀਂ ਜਾਣਦੇ,
ਸ਼ੰਕਿਆਂ ਦੀ ਚਾਦਰ ਵੀ ਫਟੀ ਹੋਈ ਸੀਤੀ ਏ।

ਦੂਰ ਜਾਣ ਵਾਲਿਆਂ ਨੂੰ ਉੱਚੀ ਵਾਜਾਂ ਮਾਰੀਆਂ,
ਆਖਿਆ ਕਿਉਂ ਕੀਤੀਆਂ ਜੇ ਦੂਰੀਆਂ ਪਿਅਰੀਆਂ,
ਰੁੱਸ ਰੁੱਸ ਬਹਿਣਾ ਕਹਿੰਦੇ ਚੰਗੀ ਨਹੀਂ ਨੀਤੀ ਏ।

ਵੇਖੀ 'ਅਮਰੀਕ' ਜਦੋਂ ਆਪ ਜੀ ਦੀ ਲੀਲਾ ਏ,
ਢੱਠਾ ਹੰਕਾਰ ਵਾਲਾ ਬਹੁਤ ਉੱਚਾ ਟੀਲਾ ਏ,
ਸਿੱਧਾ ਤੁਕ ਹੋਇਆ ਵਿੰਗੀ ਟੇਢੀ ਅੱਗੇ ਬੀਤੀ ਏ। ❑

## ਧੀਰਜ ਬਥੇਰਾ

ਗੁਰੂ ਉਦੇ ਸਿੰਘ ਵਿੱਚ ਹੈ ਧੀਰਜ ਬਥੇਰਾ,
ਕਿਸੇ ਹੋਰ ਵਿੱਚ ਵੀ ਨਹੀਂ ਇਤਨਾ ਜੇਰਾ।

ਕਰੇ ਵਾਰ ਕੋਈ ਉਹ ਬਾਹਾਂ ਤੇ ਝੱਲਦੇ,
ਗੁੱਸੇ ਦਾ ਹੜ੍ਹ ਹੌਸਲੇ ਨਾਲ ਠੱਲਦੇ,
ਕਰਨ ਰਹਿਮ ਦੋਖੀ ਤੇ ਵਾਧੂ ਵਧੇਰਾ।

ਬੁਰੇ ਦਾ ਭਲਾ ਕਰਨਾ ਵੀ ਜਾਣਦੇ ਨੇ,
ਉਹ ਇਸ ਪੱਖੋਂ ਧਰਤੀ ਦੇ ਵੀ ਹਾਣਦੇ ਨੇ,
ਬਣਾ ਦੇਣ ਸਾਧੂ ਜੋ ਡਾਕੂ ਲੁਟੇਰਾ।

ਖਿਮਾਂ ਕਰਨ ਭਾਵੇਂ ਉਹ ਕਪਟੀ ਬੜਾ ਏ,
ਨਹੀਂ ਸੋਚਦੇ ਉਹਦਾ ਕਿਹੜਾ ਧੜਾ ਏ,
ਲੈ ਗਲਵੱਕੜੀ 'ਚ ਆਖਣ ਤੂੰ ਪਿਆਰਾ ਹੈ ਮੇਰਾ।

ਬਖ਼ਸ਼ ਦੇਣ ਅੱਖਾਂ 'ਚ ਮਿਰਚਾਂ ਜੋ ਪਾਵੇ,
ਬਿਨਾਂ ਬਖ਼ਸ਼ਸ਼ੋਂ ਏਥੋਂ ਕੋਈ ਨ ਜਾਵੇ,
ਉਹ ਰਾਤਾਂ ਨੂੰ ਕਰ ਦੇਣ ਉਜਲਾ ਸਵੇਰਾ।

ਚਰਨ ਪੈਣ ਜਿਸ ਥਾਂ ਵੀ ਝਗੜੇ ਨੇ ਮੁੱਕਦੇ,
ਵਰੋਧਾਂ ਦੇ ਦਰਯਾ ਚੜ੍ਹੇ ਹੋਏ ਰੁਕਦੇ,
ਉਹ ਕਰ ਦੇਣ ਮਾਹੌਲ ਤਪਿਆ ਠੰਢੇਰਾ।

ਤੂੰ 'ਅਮਰੀਕ' ਉਹਨਾਂ ਦੀ ਮੰਨੇ ਜੇ ਸਿੱਖਿਆ,
ਬਦਲ ਦੇਣ ਭਾਗਾਂ 'ਚ ਤੇਰੇ ਜੋ ਲਿਖਿਆ,
ਉਹ ਕਰ ਦੇਣਗੇ ਤੇਰਾ ਜੀਵਨ ਚੰਗੇਰਾ। ❑

# ਭਰੋਸਾ ਜੋ ਕਰਦੇ

ਗੁਰੂ ਉਦੇ ਸਿੰਘ ਤੇ ਭਰੋਸਾ ਜੋ ਕਰਦੈ,
ਕਿਸੇ ਸੰਕਟੋਂ ਜ਼ਿੰਦਗੀ ਭਰ ਨ ਡਰਦੈ।

ਜਦੋਂ ਐਸੀ ਸ਼ਕਤੀ ਦਾ ਸੰਚਾਰ ਹੋਵੇ,
ਉਹ ਧਰਤੀ ਤੋਂ ਗਿੱਠ ਗਿੱਠ ਉਚੇਰਾ ਖਲੋਵੇ,
ਬੜਾ ਸੌਖਾ ਭਵਜਲ ਦੇ ਸਾਗਰ ਨੂੰ ਤਰਦੈ।

ਜਾਂ ਸ਼ਰਧਾ ਕਿਸੇ ਦੇ ਵੀ ਤਨ ਮਨ 'ਚ ਘੁੰਮਦੀ,
ਸਫਲਤਾ ਅਗੇਰੇ ਹੋ ਪੈਰਾਂ ਨੂੰ ਚੁੰਮਦੀ,
ਕਿਸੇ ਗ਼ਮ ਫ਼ਿਕਰ ਤੋਂ ਨ ਰਸਤੇ 'ਚ ਘਿਰਦੈ।

ਉਹ ਸਾਰੇ ਜਹਾਨੋਂ ਹੋ ਜਾਂਦੈ ਨਿਆਰਾ,
ਗੁਰੂ ਚਰਨੀਂ ਲੱਗਣ ਦਾ ਕਰਦੈ ਤਿਆਰਾ,
ਉਹ ਨਾਂ ਸੱਚੇ ਸਾਈਂ ਦਾ ਪਲ ਪਲ ਸਿਮਰਦੈ।

ਗੁਰੂ ਨਾਲ ਜੋ ਕਰਦਾ ਏ ਬਾਤ ਦਿਲ ਦੀ,
ਸਦੀਵੀ ਸੰਤੁਸ਼ਟੀ ਦੀ ਹੈ ਦਾਤ ਮਿਲਦੀ,
ਅਮਰ ਹੋ ਨਿਬੜਦੈ ਕਦੇ ਵੀ ਨ ਮਰਦੈ।

ਬਦਲ ਦੇਣ ਬਿਰਤੀ ਜੋ ਚਰਨਾਂ ਨੂੰ ਫੜਦਾ,
ਨਹੀਂ ਗੁੱਸਾ ਚੰਡਾਲ ਉਸ ਤਾਈਂ ਚੜ੍ਹਦਾ,
ਉਹ ਇਨਸਾਨੀਅਤ ਦੇ ਅਸੂਲਾਂ ਨੂੰ ਵਰਦੈ।

ਮੇਰੇ ਮਨ ਤੂੰ ਹਾਲੇ ਵੀ ਗ਼ਾਫਲ ਹੈਂ ਸੋਇਆ,
ਉਮਰ ਭਰ ਜੋ ਫਿਰਿਆ ਤਾਂ ਹਾਸਲ ਕੀ ਹੋਇਆ,
ਪਿਆ ਅਕਲ 'ਅਮਰੀਕ' ਦੀ ਤੇ ਸੀ ਪਰਦਾ। ❑

# ਜਿਹੜੇ ਰਸਤੇ ਵਖਾਂਦੇ ਨੇ

ਗੁਰੂ ਉਦੇ ਸਿੰਘ ਜਿਹੜੇ ਰਸਤੇ ਵਖਾਂਦੇ ਨੇ,
ਮੰਨਦੇ ਜੋ ਆਖਾ ਉਹ ਸਦੀਵੀ ਸੁੱਖ ਪਾਂਦੇ ਨੇ।

ਕਹਿੰਦੇ ਨੇ ਕਿ ਸਿੱਧੇ ਰਾਹੇ ਚੱਲਣਾ ਹੀ ਠੀਕ ਏ,
ਔਖਾ ਤਾਂ ਹੈ ਭਾਵੇਂ ਬੜਾ ਸੌੜਾ ਤੇ ਬਰੀਕ ਏ,
ਨਾਮ ਜਪੋ ਨੇਕ ਬਣੋ ਸਦਾ ਸਮਝਾਂਦੇ ਨੇ।

ਹੱਥਾਂ ਦੀ ਕਮਾਈ ਖਾਓ ਪਾਸੇ ਨਹੀਂ ਝਾਕਣਾ,
ਚੰਚਲ ਹੈ ਮਨ ਪਾਰੇ ਵਾਂਗ ਇਹਨੂੰ ਠਾਕਣਾ,
ਭੈੜਿਆਂ ਦੀ ਸੰਗਤ 'ਚ ਜਾਣ ਤੋਂ ਬਚਾਂਦੇ ਨੇ।

ਗੁਰੂ ਜਗਜੀਤ ਜੀ ਨੂੰ ਸਦਾ ਯਾਦ ਰੱਖਣਾ,
ਯਾਦ ਵਿੱਚ ਬੀਤੇ ਜਿਹੜਾ ਪਲ ਹੈ ਸੁਲੱਖਣਾ,
ਹਰ ਵੇਲੇ ਹਰ ਮੌਕੇ ਪੱਕੀਆਂ ਪਕਾਂਦੇ ਨੇ।

ਹਰ ਕਿਸੇ ਤਾਈਂ ਦੇਂਦੇ ਪੂਰਾ ਧਰਵਾਸ ਹੋ,
ਗੁਰੂ ਘਰ ਆਏ ਹੋ ਤਾਂ ਹੋਏ ਕਿਉਂ ਉਦਾਸ ਹੋ,
ਚੰਗੀ ਤਰ੍ਹਾਂ ਜੀਵਨ ਦੇ ਢੰਗ ਸਿਖਲਾਂਦੇ ਨੇ।

ਤੂੰ ਵੀ 'ਅਮਰੀਕ ਸਿੰਘ' ਲਿਖਦਾ ਹੀ ਰਹੀ ਨਾ,
ਉਹਨਾਂ ਦਿਆਂ ਹੁਕਮਾਂ ਨੂੰ ਭੁੱਲ ਕਿਤੇ ਬਹੀਂ ਨਾ,
ਬੜੇ ਪਿਆਰ ਨਾਲ ਤੈਨੂੰ ਕੋਲ ਹੀ ਬਿਠਾਂਦੇ ਨੇ। ❑

## ਦੀਦਾਰ ਵਡਮੁੱਲਾ ਏ

ਗੁਰੂ ਉਦੇ ਸਿੰਘ ਦਾ ਦੀਦਾਰ ਵਡਮੁੱਲਾ ਏ,
ਰਹਿਮਤਾਂ ਦਾ ਬੂਹਾ ਰਹਿੰਦਾ ਹਰ ਵੇਲੇ ਖੁੱਲਾ ਏ।

ਦਰ ਉੱਤੇ ਆਇਆਂ ਨੂੰ ਨਿਰਾਸ ਨਹੀਂ ਮੋੜਦੇ,
ਨਿੰਮੋਝੂਣੇ ਬੈਠਿਆਂ ਦਾ ਦਿਲ ਨਹੀਂ ਤੋੜਦੇ।

ਮਾਪਿਆਂ ਦੇ ਵਾਂਗ ਸਾਨੂੰ ਬੜਾ ਹੀ ਪਿਆਰਦੇ,
ਹੰਝੂ ਪੂੰਝ ਪੂੰਝ ਸਾਨੂੰ ਬੜਾ ਪੁਚਕਾਰਦੇ।

ਕੋਈ ਆ ਕੇ ਦੱਸੇ ਕਿ ਨਸੀਬਾ ਮੇਰਾ ਵੱਲ ਨਹੀਂ,
ਜੀਵਨ 'ਚ ਦੁੱਖਾਂ ਤਾਈਂ ਪਈ ਕਿਤੇ ਠੱਲ ਨਹੀਂ।

ਕਹਿੰਦੇ ਨੇ ਕਿ ਲਿਖਾਂਗਾ ਨਸੀਬਾਂ ਨੂੰ ਦੋਬਾਰਾ ਮੈਂ,
ਕਿਸੇ ਨੂੰ ਨਹੀਂ ਰਹਿਣ ਦੇਣਾ ਕੰਗਲਾ ਨਕਾਰਾ ਮੈਂ।

ਮੱਥੇ ਦੀ ਲਕੀਰ ਮੰਦੀ ਮੇਟ ਦੇਂਦੇ ਆਪ ਨੇ,
ਰਹਿਣ ਦੇਂਦੇ ਕੋਈ ਵੀ ਨ ਤਾਪ ਤੇ ਸਰਾਪ ਨੇ।

ਵਿਸਰੀਏ ਅਸੀਂ ਭਾਵੇਂ ਤੁਸੀਂ ਨਹੀਂ ਵਿਸਾਰਦੇ,
ਕੌਣ ਹੈ ਕਿ ਜਿਦ੍ਹਾ ਤੁਸੀਂ ਕੰਮ ਨ ਸਵਾਰਦੇ। ❑

## ਪਤਿਤ ਪੁਨੀਤ ਹੋ

ਗੁਰੂ ਉਦੇ ਸਿੰਘ ਜੀਓ ਪਤਿਤ ਪੁਨੀਤ ਹੋ,
ਵੇਖਿਆ ਮੈਂ ਨਿਰੇ ਸਤਿਗੁਰੂ ਜਗਜੀਤ ਹੋ।

ਓਹੋ ਜਿਹਾ ਚਿਹਰਾ ਮੋਹਰਾ ਓਹੀ ਕਿਰਦਾਰ ਏ,
ਹਰ ਕਿਸੇ ਨਾਲ ਉਹਨਾਂ ਜਿਹਾ ਹੀ ਪਿਆਰ ਏ,
ਊਹਨਾਂ ਵਾਂਗ ਅਸਲੋਂ ਨਿਭਾਂਦੇ ਤੁਸੀ ਗੀਤ ਹੋ।

ਆਸਨ ਤੇ ਬੈਠੇ ਉਹਨਾਂ ਵਰਗੇ ਹੀ ਲੱਗਦੇ,
ਨਿੰਮ੍ਰਤਾ ਦੇ ਪੂਰੇ ਦਰਿਆ ਪਏ ਹੋ ਵਗਦੇ,
ਹਰ ਕਿਸੇ ਨਾਲ ਗੂੜ੍ਹੀ ਕਰਦੇ ਪ੍ਰੀਤ ਹੋ।

ਉਹਨਾਂ ਵਾਂਗ ਸੁਖੀ ਸਾਨੂੰ ਵੇਖਣਾ ਹੋ ਚਾਹ ਰਹੇ,
ਸੁਖੀ ਵੇਖ ਸੰਗਤਾਂ ਨੂੰ ਖ਼ੁਸ਼ੀਆਂ ਮਨਾ ਰਹੇ,
ਕੋਈ ਕੰਮ ਕਰਦੇ ਨਹੀਂ ਉਹਨਾਂ ਵਿਪਰੀਤ ਹੋ।

ਕਰ ਲੈਂਦੇ ਮੇਰੇ ਜਿਹਾਂ ਨਾਲ ਨਿਰਬਾਹ ਹੋ,
ਤਾਂ ਹੀ ਸਾਰੇ ਕਹਿੰਦੇ ਕਿ ਤੁਸੀਂ ਸੱਚੇ ਪਾਤਸ਼ਾਹ ਹੋ,
ਦੋਖੀਆਂ ਨੂੰ ਝੱਟ ਹੀ ਬਣਾ ਲੈਂਦੇ ਮੀਤ ਹੋ।

ਸਿਫ਼ਤਾਂ ਤੁਹਾਡੀਆਂ ਕੀਹ ਕਰੇ 'ਅਮਰੀਕ ਸਿੰਘ',
ਲਿਖ ਬੜੇ ਕਾਗਜ਼ ਨੇ ਧਰੇ ਅਮਰੀਕ ਸਿੰਘ,
ਮੁੱਕਣਾ ਨਹੀਂ ਕਦੇ ਤੁਸੀਂ ਅਤਿ ਮਿੱਠੇ ਗੀਤ ਹੋ। ❑

## ਵੱਡੀ ਵਡਿਆਈ ਏ

ਗੁਰੂ ਉਦੇ ਸਿੰਘ ਜੀ ਦੀ ਵੱਡੀ ਵਡਿਆਈ ਏ,
ਡੂੰਘੇ ਸਮੁੰਦਰ ਜਿਹਦੀ ਹਾਥ ਨ ਆਈ ਏ।

ਉਸਤਤੀ ਕਰਦਿਆਂ ਘਸ ਗਈ ਜ਼ਬਾਨ ਏ,
ਪੂਰੀ ਨਹੀਂ ਹੋਈ ਏਨੀ ਉੱਚੀ ਸ਼ਾਨ ਮਹਾਨ ਏ,
ਦੋਵੇਂ ਹੱਥ ਜੋੜ ਤਾਂਹੀਂ ਗਰਦਨ ਝੁਕਾਈ ਏ।

ਅਣਗਿਣਤ ਗੁਣਾਂ ਨੂੰ ਮੈਂ ਗਿਣ ਗਿਣ ਹਾਰਿਆ,
ਕਿਦ੍ਹਾ ਕਿਦ੍ਹਾ ਦੱਸਾਂ ਤੁਸਾਂ ਹਿਰਦਾ ਹੈ ਠਾਰਿਆ,
ਖੋ ਸੁੱਟੀ ਸਭਨਾਂ ਦੇ ਮਨ ਦੀ ਸਿਆਹੀ ਏ।

ਨੀਵਿਆਂ ਦੇ ਤਾਈਂ ਉੱਚਾ ਕਰਨਾ ਹੋ ਜਾਣਦੇ,
ਜੂਠੇ ਨੂੰ ਵੀ ਸੁੱਚਾ ਤੁਸੀਂ ਕਰਨਾ ਹੋ ਜਾਣਦੇ,
ਧੰਨ ਹੋ ਆਪ ਧੰਨ ਤੁਸਾਂ ਦੀ ਕਮਾਈ ਏ।

ਵਾਲ ਵਾਲ ਜਿਨ੍ਹਾਂ ਦਾ ਬੀਮਾਰੀਆਂ ਗਰੱਸਿਆ,
ਤੁਸਾਂ ਜਦੋਂ ਛੋਹਿਆ ਉਹ ਹੈ ਰੋਂਦਾ ਰੋਂਦਾ ਹੱਸਿਆ,
ਦਰਸ਼ਨ ਦੀ ਦਿੱਤੀ ਸੰਜੀਵਨੀ ਦਵਾਈ ਏ।

ਵੇਖ ਵੇਖ ਹੋਇਆ 'ਅਮਰੀਕ ਸਿੰਘ' ਦੰਗ ਹੈ,
ਨੀਵੇਂ ਉਚਿਆਣ ਦਾ ਇਹ ਵੱਖਰਾ ਹੀ ਢੰਗ ਹੈ,
ਉਹਨਾਂ ਦੇ ਹੀ ਬਣ ਰਹੀਏ ਜੇ ਹੋਣਾ ਸੁਖਦਾਈ ਏ। ❑

# ਇੱਕੋ ਨਿਸ਼ਾਨਾ

ਗੁਰੂ ਉਦੇ ਸਿੰਘ ਜੀ ਦਾ ਇੱਕੋ ਨਿਸ਼ਾਨੈ,
ਮੈਂ ਹਰ ਨਾਮਧਾਰੀ ਨੂੰ ਸੁਮਰਿਧ ਬਣਾਨੈ।

ਗਰੀਬੀ ਦੀ ਜਿਲਣੇ ਫਸੇ ਹੋਏ ਜਿਹੜੇ,
ਕਦੀ ਵੀ ਖ਼ੁਸ਼ੀ ਕੋਈ ਆਈ ਨ ਵਿਹੜੇ,
ਮੈਂ ਉਹਨਾਂ ਨੂੰ ਹੱਸਣਾ ਹਸਾਣਾ ਸਿਖਾਣੈ।

ਜੋ ਜਨਮਾਂ ਤੋਂ ਤੰਗੀ ਪਏ ਭੋਗਦੇ ਨੇ,
ਸਦਾ ਡੁੱਬੇ ਰਹਿੰਦੇ ਉਹ ਵਿੱਚ ਸੋਗ ਦੇ ਨੇ,
ਮੈਂ ਖ਼ੁਸ਼ੀਆਂ ਦਾ ਉਹਨਾਂ ਨੂੰ ਤੋਹਫ਼ਾ ਫੜਾਣੈ।

ਕੁਰਾਹੇ ਪਏ ਜੋ ਨੇ ਖੱਜਲ ਪੈ ਹੁੰਦੇ,
ਉਹ ਹੱਥ ਮਾਰਦੇ ਨੇ ਬੜੀ ਸੰਘਣੀ ਧੁੰਦੇ,
ਮੈਂ ਔਝੜ ਪਿਆਂ ਨੂੰ ਵੀ ਰਸਤਾ ਵਖਾਣੈ।

ਮੇਰੇ ਹੁੰਦਿਆਂ ਘਾਟਾ ਕਿਸੇ ਨੂੰ ਰਹੇ ਨਾ,
ਉਹ ਆਸਾਂ ਉਮੀਦਾਂ ਨੂੰ ਛੱਡ ਕੇ ਬਹੇ ਨਾ,
ਬਣਾ ਦੇਣਾ ਸਭ ਦਾ ਹੀ ਪੱਕਾ ਟਿਕਾਣੈ।

ਗੁਰੂ ਘਰ ਵੀ ਆਏ ਤੇ ਊਣੇ ਕਿਉਂ ਰਹਿ ਗਏ,
ਸਭੀ ਸ਼ੌਕ ਉਹਨਾਂ ਦੇ ਝੱਗ ਵਾਂਗ ਬਹਿ ਗਏ,
ਨਹੀਂ ਰਹਿਣ ਦੇਣਾ ਕਿਸੇ ਨੂੰ ਨਿਤਾਣਾ।

ਤੂੰ 'ਅਮਰੀਕ' ਵੇਖੀ ਜਾ ਕੀਹ ਕੁਝ ਨੇ ਕਰਦੇ,
ਕਿਵੇਂ ਸੁਣ ਕੇ ਫਰਿਆਦ ਗੀਤੇ ਨੇ ਭਰਦੇ,
ਤੇ ਹੋਣੀ ਨੂੰ ਨੱਥ ਪਾ ਮੈਦਾਨੋ ਭਜਾਣੈ। ❑

## ਬਿਗੜੀ ਬਣਾ ਦਿਓ

ਗੁਰੂ ਉਦੇ ਸਿੰਘ ਜੀਓ ਬਿਗੜੀ ਬਣਾ ਦਿਓ,
ਅਗਨ ਬਲੰਦੀ ਥਾਂ ਥਾਂ ਠੰਢ ਵਰਤਾ ਦਿਓ।

ਚਾਰ ਚੁਫੇਰ ਚੜ੍ਹੀਆਂ ਕਪਟ ਹਨੇਰੀਆਂ,
ਹਰ ਪਾਸੇ ਹੋ ਰਹੀਆਂ ਹੇਰੀਆਂ ਤੇ ਫੇਰੀਆਂ,
ਕਲਜੁਗ ਦਾ ਜ਼ੋਰ ਹੋਇਆ ਸਤਿਜੁਗ ਵਰਤਾ ਦਿਓ।

ਘਰ ਘਰ ਵਿੱਚ ਹੋਇਆ ਜਾਪੇ ਕਲ੍ਹੇ ਦਾ ਰਾਜ ਹੈ,
ਵਰਤੀ ਕੁੜਿਤਨ ਆਉਂਦੀ ਮਿੱਠੀ ਨ ਵਾਜ ਹੈ,
ਸਮਰੱਥ ਹੋ ਮਿੱਠਾ ਕੋਈ ਨਗਮਾ ਸੁਣਾ ਦਿਓ।

ਉੱਡ ਗਿਆ ਖੰਭ ਲਾ ਕੇ ਜਗ ਤੋਂ ਪਿਆਰ ਏ,
ਹਰ ਕੋਈ ਦੂਜੇ ਤਾਈਂ ਦਰੜਨ ਨੂੰ ਤਿਆਰ ਏ,
ਪਿਆਰ ਵਿਹੂਣੇ ਜਗ ਨੂੰ ਕੁਝ ਸਮਝਾ ਦਿਓ।

ਬਾਹਰੋਂ ਜੋ ਉੱਜਲੇ ਦਿਸਦੇ ਅੰਦਰ ਦੇ ਹੋਰ ਨੇ,
ਵੇਖਣ ਨੂੰ ਸਾਧ ਹੀ ਜਾਪਣ ਅੰਦਰੋਂ ਪਰ ਚੋਰ ਨੇ,
ਬਖ਼ਸ਼ੋ ਸੁਮੱਤ ਉਹਨਾਂ ਨੂੰ ਸਿੱਧੇ ਰਾਹ ਪਾ ਦਿਓ।

ਧਰਤੀ ਤੋਂ ਧਰਮ ਵਿਚਾਰਾ ਲੁਕਦਾ ਹੀ ਜਾ ਰਿਹਾ,
ਆਪਸ ਵਿੱਚ ਮੇਲ ਜੋਲ ਹੁਣ ਮੁੱਕਦਾ ਹੀ ਜਾ ਰਿਹਾ,
ਕਿਰਪਾ ਕਰ ਮਿਲ ਬੈਠਣ ਦੀ ਜਾਚ ਸਿਖਾ ਦਿਓ।

ਆਪਸ ਵਿੱਚ ਦੁਨੀਆ ਸਾਰੀ ਖਹਿ ਖਹਿ ਕੇ ਮਰਦੀ ਏ,
ਤੁਸਾਂ ਬਿਨ ਦਿਸਦਾ ਕੋਈ ਸਾਨੂੰ ਨ ਦਰਦੀ ਏ,
ਅਰਜੇ 'ਅਮਰੀਕ ਸਿੰਘ' ਨੂੰ ਸ਼ਕਤੀ ਵਖਾ ਦਿਓ। ❑

# ਸੁਖ ਪਾਓਗੇ

ਗੁਰੂ ਉਦੇ ਸਿੰਘ ਨੂੰ ਧਿਆਓ ਸੁਖ ਪਾਓਗੇ,
ਏਸ ਦਰ ਆ ਕੇ ਨ ਨਿਰਾਸੇ ਕਦੀ ਜਾਓਗੇ।

ਸਾਰਿਆਂ ਹੀ ਤੀਰਥਾਂ ਤੋਂ ਤੀਰਥ ਮਹਾਨ ਏ,
ਕੌਣ ਹੈ ਕਿ ਜਿਸ ਪਾਇਆ ਨਹੀਂ ਵਰਦਾਨ ਏ,
ਮੰਨੋ ਗੱਲ ਮੇਰੀ ਕਦੇ ਨਹੀਂ ਪਛਤਾਓਗੇ।

ਇਹਨਾਂ ਜਿਹਾ ਗੱਦੀ ਉੱਤੇ ਹੋਰ ਕਿਸੇ ਫੱਬਣਾ,
ਇਤਨਾ ਵਿਸ਼ਾਲ ਦਿਲ ਕਿਤੇ ਵੀ ਨਹੀਂ ਲੱਭਣਾ,
ਖੱਜਲ ਖੁਆਰ ਹੋ ਕੇ ਫੇਰ ਏਥੇ ਆਓਗੇ।

ਵੈਰੀ ਨੂੰ ਵੀ ਮਿੱਤਰ ਬਣਾ ਲੈਂਦੇ ਝੱਟ ਨੇ,
ਫੇਰ ਦੱਸੋ ਰੱਬ ਨਾਲੋਂ ਕਿਹੜੀ ਗੱਲੇ ਘੱਟ ਨੇ,
ਸੀਸ ਨੂੰ ਝੁਕਾ ਕੇ ਸਦ ਖ਼ੁਸ਼ੀਆਂ ਮਨਾਓਗੇ।

ਦਿਲਾਂ ਦੀਆਂ ਘੁੰਡੀਆਂ ਨੂੰ ਹੱਥੀਂ ਆਪ ਖੋਲਦੇ,
ਧੀਰਜ ਬਨ੍ਹਾਂਦੇ ਜਿਹੜੇ ਚਿਰਾਂ ਦੇ ਸੀ ਡੋਲਦੇ,
ਹੌਸਲੇ ਦੇ ਨਾਲ ਸਾਰਾ ਜੀਵਨ ਬਿਤਾਓਗੇ।

ਪੁੱਛਦੇ ਨੇ ਸਾਰਿਆਂ ਨੂੰ ਕੈਸੇ ਹਾਲ ਚਾਲ ਨੇ,
ਦੁੱਖਾਂ ਅੱਗੇ ਬਣ ਜਾਂਦੇ ਬਹੁਤ ਪੱਕੀ ਢਾਲ ਨੇ,
ਓਟ ਜਿਨ੍ਹੂੰ ਦਿੱਤੀ ਅੱਗਾ ਪਿੱਛਾ ਹੀ ਸੁਆਰਦੇ।

ਛੱਡੋ 'ਅਮਰੀਕ ਸਿੰਘ' ਝਾਕਾਂ ਹੁਣ ਸਾਰੀਆਂ,
ਉਹਨਾਂ ਉੱਤੇ ਸੁੱਟ ਦਿਓ ਸੱਭੇ ਜ਼ਿੰਮੇਵਾਰੀਆਂ,
ਜਗ ਦਿਆਂ ਝੇੜਿਆਂ ਤੋਂ ਮਾਤ ਨਹੀਂ ਖਾਓਗੇ। ❑

## ਜੇ ਹੈ ਓਟ ਪੂਰੀ

ਗੁਰੂ ਉਦੇ ਸਿੰਘ ਦੀ ਜੇ ਹੈ ਓਟ ਪੂਰੀ,
ਕੋਈ ਆਸ ਉਸਦੀ ਨ ਰਹਿੰਦੀ ਅਧੂਰੀ।

ਉਹ ਸਦ ਸੁਰਖਰੂ ਹੋ ਕੇ ਦੁਨੀਆ ਤੋਂ ਜਾਂਦੈ,
ਧਰਮ ਰਾਜ ਦਾ ਉਸ ਨੂੰ ਡਰ ਨ ਸਤਾਂਦੈ,
ਜਮਾਂ ਦੀ ਵੀ ਸਹਿੰਦਾ ਨਹੀਂ ਕੋਈ ਘੂਰੀ।

ਸਭੀ ਲੇਖਿਆਂ ਉੱਤੇ ਕਾਨੀ ਹੈ ਫਿਰਦੀ,
ਨਹੀਂ ਲੋੜ ਰਹਿੰਦੀ ਕਿਸੇ ਹੋਰ ਧਿਰ ਦੀ,
ਗੁਰੂ ਚਰਨਾਂ ਦੀ ਜਿਹੜਾ ਭਰਦੈ ਹਜ਼ੂਰੀ।

ਉਹ ਹੋ ਜਾਂਦੈ ਸਾਰੇ ਜਹਾਨੋ ਉਚੇਰਾ,
ਮਿਲੇ ਮਾਨ ਸਨਮਾਨ ਸਭ ਤੋਂ ਵਧੇਰਾ,
ਗੁਰੂ ਚਰਨਾਂ ਤੋਂ ਰਹਿੰਦੀ ਜੇਕਰ ਨ ਦੂਰੀ।

ਕੋਈ ਬਾਣੀ ਪੜ੍ਹਦੈ ਬੜਾ ਭਜਨ ਕਰਦੈ,
ਭਰੋਸਾ ਨਹੀਂ ਤਾਂ ਅਕਲ ਤੇ ਹੀ ਪਰਦੈ,
ਭਰੋਸਾ ਤੇ ਵਿਸ਼ਵਾਸ ਬਹੁਤਾ ਜ਼ਰੂਰੀ।

ਤੂੰ 'ਅਮਰੀਕ ਸਿੰਘ' ਹੌਮੈ ਹੰਕਾਰ ਤਜ ਲੈ,
ਫੜਨ ਵਾਸਤੇ ਚਰਨ ਪੂਰਾ ਹੀ ਭੱਜ ਲੈ,
ਮਿਲੇਗੀ ਹਮੇਸ਼ਾ ਹੀ ਮਸਤੀ ਸਰੂਰੀ। ❑

## ਜਿਸ ਦਾ ਯਕੀਨ ਏ

ਗੁਰੂ ਉਦੇ ਸਿੰਘ ਜੀ ਤੇ ਜਿਸ ਦਾ ਯਕੀਨ ਏ,
ਧੁਰੋਂ ਹੁੰਦੀ ਓਸਦੀ ਤਸੱਲੀ ਤਸਕੀਨ ਏ।

ਖ਼ੁਸ਼ੀ ਖ਼ੁਸ਼ੀ ਸਾਰਾ ਹੀ ਉਹ ਜੀਵਨ ਬਿਤਾਂਦਾ ਏ,
ਕੋਈ ਦੁੱਖ ਦਰਦ ਉਹਨੂੰ ਕਦੇ ਨ ਸਤਾਂਦਾ ਏ,
ਹੌਸਲੇ 'ਚ ਰਹਿੰਦਾ ਨਹੀਂ ਹੁੰਦਾ ਬਲਹੀਣ ਏ।

ਉੱਡ ਪੁੱਡ ਜਾਂਦੀਆਂ ਨੇ ਸਾਰੀਆਂ ਉਦਾਸੀਆਂ,
ਸੱਭੇ ਹੀ ਨਿਆਮਤਾਂ ਹੋ ਜਾਂਦੀਆਂ ਨੇ ਦਾਸੀਆਂ,
ਹੋਇਆ ਨਹੀਂ ਵੇਖਿਆ ਉਹ ਕਦੇ ਗ਼ਮਗੀਨ ਏ।

ਜਿਨੂੰ ਉਹਨਾਂ ਸੱਦ ਕੋਲ ਆਪਣੇ ਬਿਠਾ ਲਿਆ,
ਰੋਗਾਂ ਅਤੇ ਸੋਗਾਂ ਓਥੋਂ ਡੇਰਾ ਡੰਡਾ ਚਾ ਲਿਆ,
ਹੋ ਜਾਂਦਾ ਪੂਰਾ ਹਰ ਪੱਖੋਂ ਪਰਬੀਨ ਏ।

ਜਿਦ੍ਹੇ ਸਿਰ ਉੱਤੇ ਉਹਨਾਂ ਕਰ ਦਿੱਤੀ ਛਾਂ ਏ,
ਹੋਇਆ ਉਹਦਾ ਜੱਗ ਉੱਤੇ ਬਹੁਤ ਉੱਚਾ ਨਾਂ ਏ,
ਰਹਿੰਦੀ ਨਹੀਂ ਜ਼ਿੰਦਗੀ 'ਚ ਕੋਈ ਮੇਖ ਮੀਨ ਏ।

'ਅਮਰੀਕ ਸਿੰਘਾ' ਕਾਹਨੂੰ ਗੱਲਾਂ ਕਰੀ ਜਾਂ ਰਿਹੈ,
ਜਨਮ ਅਮੁੱਲਾ ਵਾਧੂ ਕੰਮਾਂ 'ਚ ਗਵਾ ਰਿਹੈ,
ਛੇਤੀ ਹੋ ਜਾਣੀ ਤੇਰੀ ਇੱਕ ਦੋ ਤੀਨ ਏ। ❑

## ਜੇ ਮਨ ਵਿੱਚ ਵਸਾ ਲਈਏ

ਗੁਰੂ ਉਦੇ ਸਿੰਘ ਨੂੰ ਜੇ ਮਨ ਵਿੱਚ ਵਧਾਈਏ
ਤਾਂ ਮਨ-ਇੱਛਿਆ ਫਲ ਆਪਾਂ ਉਹਨਾਂ ਤੋਂ ਪਾਈਏ।

ਬਿਨਾਂ ਮੰਗਿਆਂ ਦੇਵਨ ਬਿਨਾਂ ਬੱਦਲੋਂ ਵਰ੍ਹਦੇ,
ਬਿਨਾਂ ਪੁੱਛਿਆਂ ਸਭ ਦੀ ਨੇ ਕਲਿਆਨ ਕਰਦੇ,
ਜ਼ਰਾ ਸੀਸ ਚਰਨਾਂ ਤੇ ਆਪਣਾ ਝੁਕਾਈਏ।

ਉਹ ਇੱਕੋ ਜਿਹਾ ਸਾਰਿਆਂ ਨੂੰ ਹੀ ਜਾਣਨ,
ਤੇ ਚਾਹੁੰਦੇ ਨੇ ਸਾਰੇ ਹੀ ਸੁੱਖ ਰਲੀਆ ਮਾਣਨ,
ਅਸੀਂ ਸੋਚ ਆਪਣੀ ਜੇ ਪੁਖ਼ਤਾ ਬਣਾਈਏ।

ਜੋ ਮੁੱਖੜੇ 'ਚੋਂ ਕਹਿੰਦੇ ਉਹ ਕਰ ਕੇ ਵਖਾਂਦੇ,
ਨਹੀਂ ਲੋਕਾਂ ਨੂੰ ਭੰਬਲਭੂਸੇ 'ਚ ਪਾਂਦੇ,
ਅਸੀਂ ਅਜ਼ਮਾਇਆਂ ਨੂੰ ਕੀਹ ਅਜ਼ਮਾਈਏ।

ਉਹ ਔਗੁਣ ਨ ਵੇਖਣ ਬਿਰਧ ਪਾਲਦੇ ਨੇ,
ਤੇ ਹਰ ਮਾੜੇ ਦੁਬੜੇ ਦੇ ਹੀ ਨਾਲ ਦੇ ਨੇ,
ਗੁਰੂ ਘਰ ਦੇ ਭੁੱਲਿਆਂ ਨੂੰ ਰਸਤਾ ਵਖਾਈਏ।

ਤੂੰ 'ਅਮਰੀਕ ਸਿੰਘਾ' ਕੋਈ ਤਾਂ ਗੱਲ ਮੰਨ ਲੈ,
ਤੇ ਹੰਕਾਰ ਦਾ ਭਾਂਡਾ ਉੱਕਾ ਹੀ ਭੰਨ ਲੈ,
ਮਿਲੇ ਗੁਰੂ ਚਰਨਾਂ ਤੋਂ ਜੋ ਕੁਝ ਵੀ ਚਾਹੀਏ। ❑

## ਕਰੋ ਭਗਤੀ ਐਸੀ

ਗੁਰੂ ਉਦੇ ਸਿੰਘ ਦੀ ਕਰੋ ਭਗਤੀ ਐਸੀ,
ਕਿ ਪ੍ਰਹਿਲਾਦ ਧਰੂ ਨੇ ਕਰੀ ਭਗਤੀ ਜੈਸੀ।

ਹਰਨਾਖਸ਼ਾਂ ਕੰਸਾਂ ਦੀ ਹਾਰ ਹੋਈ,
ਸੀ ਭਗਤਾਂ ਤੇ ਜਿਨ੍ਹਾਂ ਜ਼ੁਲਮ ਚੱਕੀ ਝੋਈ।

ਕੁਰਾਹੀਆਂ ਦਾ ਕਰ ਦੇਂਦੇ ਨੇ ਉਹ ਸਫਾਇਆ,
ਹੈ ਜਿਨ੍ਹਾਂ ਨੇ ਹਰ ਪਾਸੇ ਹੈ ਸ਼ੋਰ ਪਾਇਆ।

ਬਣੇ ਜੋ ਬੇਗਾਨੇ ਹੈ ਆਪਣਾ ਬਣਾਨਾ,
ਜੋ ਵਿੱਛੜੇ ਕਦੇ ਦੇ ਗਲੇ ਹੈ ਲਗਾਣਾ।

ਵਰੋਧੀਂ ਭਰੇ ਆਫਰੇ ਹੋਏ ਫਿਰਦੇ,
ਅਗਨ ਈਰਖਾ ਵਿੱਚ ਪੈ ਸੜਦੇ ਨੇ ਚਿਰਦੇ।

ਕਿਸੇ ਵੀ ਬਹਾਨੇ ਮਨਾ ਸਾਰੇ ਲੈਣੇ,
ਉਹ ਲੱਗ ਜਾਣਗੇ ਸਾਰੇ ਇਹਨਾਂ ਦੇ ਕਹਿਣੇ।

ਹੈ 'ਅਮਰੀਕ ਸਿੰਘ' ਨੂੰ ਲਗਨ ਐਸੀ ਲਾਈ,
ਗੁਰੂ ਚਰਨਾਂ ਤੇ ਉਸ ਨਜ਼ਰ ਹੈ ਟਿਕਾਈ।

ਉਹ ਚਾਹੁੰਦੈ ਉਮਰ ਸਾਰੀ ਏਦਾਂ ਹੀ ਬੀਤੇ,
ਨਿਕਲ ਜਾਏ ਜਿੰਦ ਏਥੇ ਹੀ ਚੁੱਪ ਚੁਪੀਤੇ। ❑

## ਜਿਨ੍ਹਾਂ ਨੂੰ ਸੰਭਾਲਿਆ

ਗੁਰੂ ਉਦੇ ਸਿੰਘ ਜੀ ਨੇ ਜਿਨ੍ਹਾਂ ਨੂੰ ਸੰਭਾਲਿਆ।
ਝੱਖੜ ਅਜ਼ਾਬ ਦਾ ਹੈ ਸਿਰਾਂ ਉੱਤੋਂ ਟਾਲਿਆ।

ਊਣਤਾਈਆਂ ਸਾਡੀਆਂ ਦੇ ਵੱਲ ਨਹੀਂ ਤੱਕਿਆ,
ਸਾਰਿਆਂ ਗੁਨਾਹਾਂ ਨੂੰ ਹੈ ਆਪ ਹੱਥੀਂ ਢੱਕਿਆ,
ਸਦਾ ਉਹਨਾਂ ਆਪਣਾ ਹੈ ਬਿਰਧ ਹੀ ਪਾਲਿਆ।

ਪੁੱਛਿਆ ਨਹੀਂ ਕਦੇ ਆਉਣ ਵਾਲਾ ਬੰਦਾ ਕੌਣ ਏ,
ਬਾਹਾਂ ਵਿੱਚ ਘੁੱਟਿਆ ਝੁਕਾਈ ਜਿਸ ਧੌਣ ਏ,
ਜਾਤ ਪਾਤ ਦਾ ਵੀ ਨਹੀਂ ਵੇਰਵਾ ਹੰਗਾਲਿਆ।

ਕਹਿੰਦੇ ਨੇ ਕੇ ਆਓ ਸਾਰੇ ਲੇਖੇ ਹੀ ਮੁਕਾ ਦਿਆਂ,
ਅੱਖਾਂ ਵਿੱਚੋਂ ਹੰਝੂਆਂ ਦੇ ਹੜ੍ਹਾਂ ਨੂੰ ਸੁਕਾ ਦਿਆਂ,
ਦਿਸਦਾ ਹੈ ਸਭ ਨੂੰ ਜੋ ਕੌਤਕ ਵਖਾਲਿਆ।

ਆਖਦੇ ਨੇ ਗੁਰੂ ਜਗਜੀਤ ਨਹੀਂ ਭੁੱਲਣਾ,
ਉਹਨਾਂ ਬਿਨਾਂ ਸਾਡਾ ਕਿਸੇ ਪਾਸਾ ਨਹੀਂ ਥੁੱਲਣਾ,
ਮਸਾਂ ਮਸਾਂ ਬੂਹਾ ਅਸਾਂ ਉਹਨਾਂ ਦਾ ਹੈ ਭਾਲਿਆ।

ਲੜ ਜਿਹੜਾ ਲੱਗੇ ਲਾਜ ਉਹਨਾਂ ਦੀ ਨੇ ਰੱਖਦੇ,
'ਅਮਰੀਕ' ਜਿਹਾਂ ਦੇ ਵੀ ਹੋ ਜਾਂਦੇ ਪੱਖਦੇ,
ਭਾਗ ਹੀਣਾਂ ਤਾਈਂ ਵਡਭਾਗੇ ਹੈ ਬਣਾ ਲਿਆ। ❑

# ਗੁਰੂ ਉਦੇ ਸਿੰਘ ਨਾਲ ਰੱਖੀਏ ਬਣਾ ਕੇ

ਗੁਰੂ ਉਦੇ ਸਿੰਘ ਨਾਲ ਰੱਖੀਏ ਬਣਾ ਕੇ,
ਉਹ ਰੱਖਦੇ ਹਰਿਕ ਆਪਦਾ ਤੋਂ ਬਚਾ ਕੇ।

ਪਵੇ ਭੀੜ ਜੇਕਰ ਉਹ ਹੁੰਦੇ ਸਹਾਈ,
ਉਹ ਝੱਟ ਪਹੁੰਚਦੇ ਨਹੀਂ ਕਦੇ ਦੇਰ ਲਾਈ,
"ਮੈਂ ਆਇਆ" "ਮੈਂ ਆਇਆ" ਇਹ ਕਹਿੰਦੇ ਸੁਣਾ ਕੇ।

ਫੜਨ ਬਾਂਹ ਕਿਸੇ ਦੀ ਤਾਂ ਘੁੱਟ ਕੇ ਨੇ ਫੜਦੇ,
ਸਿਰੇ ਲਾਣ ਤੋਂ ਪਹਿਲਾਂ ਬਿਲਕੁਲ ਨ ਛੱਡਦੇ,
ਸੰਭਲ ਜਾਓ ਕਹਿੰਦੇ ਨੇ ਡਿਗਿਆਂ ਉਠਾ ਕੇ।

ਕਿਸੇ ਬੰਦੇ ਦੀ ਗੱਡੀ ਲੀਹੋਂ ਜੇ ਲਹਿਜੈ,
ਉਹ ਹਰ ਪਾਸਿਓਂ ਹੋ ਨਿਰਾਸਾ ਹੀ ਬਹਿਜੈ,
ਦਲੇਗੀ ਬੜੀ ਦੇਣ ਕੋਲ ਉਸ ਦੇ ਜਾ ਕੇ।

ਗਰੀਬੀ ਨਹੀਂ ਨੇੜੇ ਤੇੜੇ ਵੀ ਰਹਿੰਦੀ,
ਕੋਈ ਰੂਹ ਵੀ ਤੰਗੀ ਤਰੁਠੀ ਨ ਸਹਿੰਦੀ,
ਉਹ ਸਾਹ ਲੈਂਦੇ ਨੇ ਤੰਗੀਆਂ ਨੂੰ ਭੁਲਾ ਕੇ।

ਉਹ ਝੱਟ ਦੋਖੀਆਂ ਤੇ ਦਿਆਲੂ ਹੋ ਜਾਂਦੇ,
ਤੇ ਕਰ ਪਿਆਰ ਉਨ੍ਹਾਂ ਨੂੰ ਆਪਣਾ ਬਣਾਂਦੇ,
ਜੋ 'ਅਮਰੀਕ' ਨੂੰ ਰੱਖਦੇ ਗਲੇ ਆਪਣੇ ਲਾ ਕੇ। ❑

## ਬਲਿਹਾਰੇ ਜਾਵਾਂ

ਗੁਰੂ ਉਦੇ ਸਿੰਘ ਜੀ ਤੋਂ ਬਲਿਹਾਰੇ ਜਾਵਾਂ,
ਸਿਰਾਂ ਉੱਤੇ ਕਰ ਦੇਣ ਅਤਿ ਠੰਢੀਆਂ ਛਾਂਵਾਂ।

ਜ਼ਮਾਨੇ ਦੀ ਧੁੱਪ ਦੱਸੋ ਕੀ ਕਹਿ ਸਕੇਗੀ,
ਇਹ ਜਿੰਦ ਦੁੱਖ ਨ ਕੋਈ ਕਦੇ ਸਹਿ ਸਕੇਗੀ,
ਮਿਲੇ ਨੇ ਜਦੋਂ ਦੂਰ ਹੋਈਆਂ ਬਲਾਵਾਂ।

ਕਿਸੇ ਵਿੱਚ ਵੀ ਇਤਨੀ ਨਹੀਂ ਸਹਿਨ ਸ਼ਕਤੀ,
ਉਹ ਦੋਖੀ ਨੂੰ ਲਾ ਲੈਂਦੇ ਨੇ ਆਪਣੀ ਭਗਤੀ,
ਹਜ਼ਾਰਾਂ ਨੇ ਗੁਣ ਕਿਹੜੇ ਕਿਹੜੇ ਗਿਣਾਵਾਂ।

ਉਹ ਹਰ ਇੱਕ ਦੀ ਗੱਲ ਸੁਣਦੇ ਨੇ ਸੰਗ ਠਰੰਮੇ,
ਬਖ਼ਸ਼ ਦੇਣ ਝਟ ਕਰਦੇ ਵਹਿਦੇ ਨ ਲੰਮੇ,
ਉਹ ਬੇਚੈਣ ਹੋਇਆਂ ਨੂੰ ਕਰ ਦੇਣ ਸਾਵਾਂ।

ਉਹ ਕਹਿੰਦੇ ਨੇ ਝੂਠੇ ਨਸ਼ੇ ਛੱਡੋ ਸਾਰੇ,
ਖ਼ੁਮਾਰੀ ਭਜਨ ਦੀ ਨੂੰ ਕਿਹੜਾ ਉਤਾਰੇ,
ਆਓ ਠੀਕ ਰਸਤਾ ਤੁਸਾਂ ਨੂੰ ਵਖਾਵਾਂ।

ਤੂੰ 'ਅਮਰੀਕ ਸਿੰਘ' ਹੁਕਮ ਸਾਰੇ ਜੇ ਮੰਨੇਂ,
ਸਭੀ ਕਸ਼ਟ ਤੇਰੇ ਹੋ ਜਾਵਣਗੇ ਬੰਨੇਂ,
ਤੇਰਾ ਜਨਮ ਹੋ ਜਾਏਗਾ ਅਤਿ ਸੁਖਾਵਾਂ। ❑

## ਸਦਾ ਕੋਲ ਬਹਿਣੈ

ਗੁਰੂ ਉਦੇ ਸਿੰਘ ਦੇ ਸਦਾ ਕੋਲ ਬਹਿਣੈ,
ਤੇ ਸਿਰ ਮੱਥੇ ਮੰਨਾਂਗੇ ਜੋ ਉਹਨਾਂ ਕਹਿਣੈ।

ਹੁਕਮ ਦੀ ਅਦੂਲੀ ਕਦੇ ਨ ਕਰਾਂਗੇ,
ਗੁਰੂ ਚਰਨਾਂ ਵਿੱਚ ਹੀ ਜੀਆਂਗੇ ਮਰਾਂਗੇ,
ਸਦਾ ਆਗਿਆ ਵਿੱਚ ਅਸਾਂ ਸਭ ਨੇ ਰਹਿਣੈ।

ਜੋ ਕਰਦੇ ਨੇ ਸਾਡਾ ਭਲਾ ਹੀ ਨੇ ਕਰਦੇ,
ਹਰਿਕ ਥਾਂ ਹੀ ਸਾਡੀ ਉਹ ਹਾਮੀ ਨੇ ਭਰਦੇ,
ਅਸਾਂ ਵੀ ਗੁਰੂ ਹੁਕਮਾਂ ਦੇ ਵਹਿਣ ਵਹਿਣੈ।

ਅਸਾਡੇ ਲਈ ਸਫ਼ਰ ਕਰਦੇ ਹੀ ਰਹਿੰਦੇ,
ਨਿਚੱਲੇ ਕਦੀ ਵੀ ਨਹੀਂ ਇੱਕ ਥਾਂ ਬਹਿੰਦੇ,
ਬੜਾ ਦੇ ਰਹੇ ਨੇ ਉਹ ਸੰਗਤਾਂ ਨੂੰ ਲਹਿਣਾ।

ਉਹ ਵੰਡਦੇ ਫਿਰਨ ਥਾਂ ਥਾਂ ਖ਼ੁਸ਼ੀਆਂ ਤੇ ਖੇੜੇ,
ਬੜੇ ਮਸਲੇ ਉਲਝੇ ਉਹਨਾਂ ਨੇ ਨਬੇੜੇ,
ਨਹੀਂ ਪਾਸ ਆਇਆਂ ਦਾ ਇੱਕ ਦੁੱਖ ਵੀ ਸਹਿਣਾ।

ਹਨੇਰੇ ਮਨਾਂ ਨੂੰ ਮੁਨੱਵਰ ਹੈ ਕਰਿਆ,
ਉਹ ਸੁੱਕੇ ਹੋਇਆਂ ਨੂੰ ਵੀ ਕਰ ਦੇਣ ਹਰਿਆ,
ਤੇ ਲੋਹੇ ਨੂੰ ਕਰ ਦੇਣ ਸੋਨੇ ਦਾ ਗਹਿਣਾ। ❑

## ਜਾਣਾ ਮੈਂ ਜ਼ਰੂਰੀ ਏ

ਗੁਰੂ ਉਦੇ ਸਿੰਘ ਪਾਸ ਜਾਣਾ ਮੈਂ ਜ਼ਰੂਰੀ ਏ,
ਦੂਰ ਨਹੀਂ ਰਹਿਣਾ ਬਣ ਗਈ ਮਜ਼ਬੂਰੀ ਏ।

ਉਹਨਾਂ ਨਾਲੋਂ ਹੋਰ ਕੋਈ ਚੰਗਾ ਨਹੀਂ ਦਿਸਦਾ,
ਆਸਰਾ ਮੈਂ ਉਹਨਾਂ ਬਿਨਾ ਲਵਾਂ ਹੋਰ ਕਿਸ ਦਾ,
ਸਹੀ ਨਹੀਂ ਜਾਂਦੀ ਹੁਣ ਉਹਨਾਂ ਪਾਸੋਂ ਦੂਰੀ ਏ।

ਜਦੋਂ ਤੱਕ ਮੇਰੀਆਂ ਉਹ ਅੱਖਾਂ ਸਾਹਵੇਂ ਰਹਿੰਦੇ ਨੇ,
ਸਾਰੇ ਹੀ ਫਿਕਰ ਬੜੀ ਦੂਰ ਜਾ ਕੇ ਬਹਿੰਦੇ ਨੇ,
ਚੜ੍ਹੀ ਰਹਿੰਦੀ ਹਰ ਵੇਲੇ ਨਾਮ ਦੀ ਸਰੂਰੀ ਏ।

ਨਜ਼ਰਾਂ ਦੇ ਨਾਲ ਜਦੋਂ ਨਜ਼ਰਾਂ ਮਿਲਾਂਦੇ ਨੇ,
ਬੜੇ ਪਿਆਰ ਨਾਲ ਕੋਲ ਸੱਦ ਕੇ ਬਿਠਾਂਦੇ ਨੇ,
ਮਨ ਵਿੱਚੋਂ ਉੱਡ ਜਾਂਦੀ ਮਾਨ ਮਗ਼ਰੂਰੀ ਏ।

ਮਿੱਠੇ ਮਿੱਠੇ ਬੋਲਾਂ ਐਸਾ ਜਾਦੂ ਅਸਰ ਕੀਤਾ ਏ,
ਸਾਰਾ ਹੀ ਹਨੇਰਾ ਤਨੋਂ ਮਨੋਂ ਹਰ ਲੀਤਾ ਏ,
ਕੋਈ ਵੀ ਨ ਆਸ ਹੁਣ ਰਹਿ ਗਈ ਅਧੂਰੀ ਏ।

ਕਾਹਨੂੰ 'ਅਮਰੀਕ' ਦੂਰ ਚਰਨਾਂ ਤੋਂ ਰਹਿਣਾ ਏਂ,
ਛੱਡ ਸੰਸਾਰ ਕਿਉਂ ਨਹੀਂ ਭੈਣੀ ਸਾਹਿਬ ਬਹਿਣਾ ਏਂ,
ਓਥੋਂ ਬਿਨਾਂ ਆਉਣੀ ਨਹੀਂ ਸਬਰ ਸਬੂਰੀ ਏ। ❑

## ਭੇਤ ਕਿਸ ਪਾਇਆ ਏ

ਗੁਰੂ ਉਦੇ ਸਿੰਘ ਜੀ ਦਾ ਭੇਤ ਕਿਸ ਪਾਇਆ ਏ,
ਅੱਜ ਤੱਕ ਕਿਸੇ ਨੂੰ ਵੀ ਅੰਤ ਨ ਆਇਆ ਏ।

ਬਹੁ ਪੱਖੀ ਸਿਫ਼ਤਾਂ ਦੇ ਭਰੇ ਉਹ ਭੰਡਾਰ ਨੇ,
ਗਿਣੇ ਨਹੀਂ ਜਾਂਦੇ ਜਿੰਨੇ ਕੀਤੇ ਉਪਕਾਰ ਨੇ,
ਸੰਗਤਾਂ ਦੇ ਸਿਰੋਂ ਲਾਹਿਆ ਤੰਗੀਆਂ ਦਾ ਸਾਇਆ ਏ।

ਜੱਗ ਨਾਲੋਂ ਫੜੀ ਉਹਨਾਂ ਵੱਖਰੀ ਹੀ ਚਾਲ ਏ,
ਕਿਸੇ ਦੀ ਅਜਾਈਂ ਨਹੀਂ ਜਾਣ ਦਿੱਤੀ ਘਾਲ ਏ,
ਢੇਰੀ ਢਾ ਕੇ ਬੈਠਿਆਂ ਨੂੰ ਫੜ ਕੇ ਉਠਾਇਆ ਏ।

ਬੜਿਆਂ ਸਿਆਣਿਆਂ ਨੇ ਅਕਲ ਦੁੜਾਈ ਏ,
ਉਹਨਾਂ ਦਿਆਂ ਕੌਤਕਾਂ ਦੀ ਗਿਣਤੀ ਨ ਆਈ ਏ,
ਬੜਾ ਸੋਚ ਸੋਚ ਕੇ ਅੰਦਾਜ਼ਾ ਉਹਨਾਂ ਲਾਇਆ ਏ।

ਆਖਦੇ ਨੇ ਬਹੁਤੇ ਉਹ ਤੇ ਬੇ ਪਰਵਾਹ ਨੇ,
ਕਹਿੰਦੇ ਨੇ ਬਥੇਰੇ ਇਹ ਹੀ ਸੱਚੇ ਪਾਤਸ਼ਾਹ ਨੇ,
ਜਿਨੂੰ ਜਿਵੇਂ ਲੱਗਾ ਤਿਵੇਂ ਆਖ ਕੇ ਸੁਣਾਇਆ ਏ।

ਤੇਰੀ 'ਅਮਰੀਕ ਸਿੰਘ' ਦੱਸ ਕੀਹ ਔਕਾਤ ਏ,
ਉਹਨਾਂ ਦੀ ਨ ਹੋਣੀ ਤੈਥੋਂ ਪੂਰੀ ਪੂਰੀ ਬਾਤ ਏ,
ਐਵੇਂ ਲਿਖ ਲਿਖ ਕੇ ਤੂੰ ਮਗ਼ਜ਼ ਖਪਾਇਆ ਏ। ❑

## ਐਸਾ ਹੀ ਦੀਦਾਰ ਏ

ਗੁਰੂ ਉਦੇ ਸਿੰਘ ਜੀ ਦਾ ਐਸਾ ਹੀ ਦੀਦਾਰ ਏ,
ਕਰ ਲਵੇ ਜਿਹੜਾ ਬੇੜਾ ਹੋ ਜਾਂਦਾ ਪਾਰ ਏ।

ਉਹਨੂੰ ਕਿਸੇ ਗੱਲ ਦਾ ਵੀ ਘਾਟਾ ਨਹੀਂ ਰਹਿੰਦਾ ਏ,
ਕਦੇ ਨਈ ਨਿਰਾਸ਼ਾ ਨਿੰਮੋਝੂਣਾ ਹੋ ਕੇ ਬਹਿੰਦਾ ਏ,
ਮਨ ਉੱਤੋਂ ਮਨਾਂ ਮੂੰਹੀਂ ਲਹਿ ਜਾਂਦਾ ਭਾਰ ਏ।

ਜਾਗ ਪੈਂਦੀ ਉਹਦੀ ਝੱਟ ਸੁੱਤੀ ਤਕਦੀਰ ਏ,
ਜ਼ਿੰਦਗੀ 'ਚ ਹੁੰਦਾ ਨਹੀਂ ਕਦੇ ਦਿਲਗੀਰ ਏ,
ਮਿਹਰਬਾਨ ਹੋਵੇ ਜਦੋਂ ਸੱਚੀ ਸਰਕਾਰ ਏ।

ਇੱਕ ਵਾਰ ਉਹਨਾਂ ਨਾਲ ਨਜ਼ਰਾਂ ਮਿਲਾ ਲਵੇ,
ਸੱਚੇ ਰੱਬ ਨਾਲ ਸਾਂਝ ਆਪਣੀ ਬਣਾ ਲਵੇ,
ਹੁੰਦਾ ਨਹੀਂ ਬੰਦਾ ਕਦੇ ਖੱਜਲ ਖੁਆਰ ਏ।

ਖਿੜੇ ਰਹਿੰਦੇ ਆਸਾਂ ਦੇ ਚੁਫੇਰੇ ਐਸੇ ਫੁੱਲ ਨੇ,
ਜਿਨ੍ਹਾਂ ਵਿੱਚੋਂ ਮਹਿਕਾਂ ਸਦਾ ਪੈਣ ਡੁੱਲ੍ਹ ਡੁੱਲ੍ਹ ਨੇ,
ਹੁੰਦਾ ਵੱਡ ਭਾਗਿਆਂ 'ਚ ਓਸ ਦਾ ਸ਼ੁਮਾਰ ਏ।

ਕਾਹਨੂੰ 'ਅਮਰੀਕ ਸਿੰਘਾ' ਡੱਕੇ ਡੋਲੇ ਖਾ ਰਿਹੈਂ,
ਦੱਸ ਕਦੋਂ ਭੈਣੀ ਸਾਹਿਬ ਦਰਸ਼ਨਾਂ ਨੂੰ ਜਾ ਰਿਹੈਂ,
ਓਥੋਂ ਬਿਨਾਂ ਹੋਣੀ ਨਹੀਂ ਤੇਰੀ ਛੁਟਕਾਰ ਏ। ❑

## ਕੀਤੇ ਸਪਨੇ ਸਾਕਾਰ ਨੇ

ਗੁਰੂ ਉਦੇ ਸਿੰਘ ਕੀਤੇ ਸਪਨੇ ਸਾਕਾਰ ਨੇ,
ਨਿਸਚਿੰਤ ਹੋਏ ਜਿਹੜੇ ਆ ਗਏ ਦੁਆਰ ਨੇ।

ਬੂਹੇ ਆਇਆਂ ਤਾਈਂ ਕਦੀ ਖਾਲੀ ਨਹੀਂ ਮੋੜਿਆ,
ਤੋੜਿਆ ਨਹੀਂ ਦਿਲ ਸਗੋਂ ਟੁੱਟਾ ਹੋਇਆ ਜੋੜਿਆ,
ਐਵੇਂ ਤਾਂ ਨਹੀਂ ਕਹਿੰਦੇ ਗੁਰੂ ਅਪਰ ਅਪਾਰ ਨੇ।

ਵੱਸ ਕਰ ਲੈਂਦੇ ਝੱਟ ਮਿੱਠਾ ਮਿੱਠਾ ਬੋਲ ਕੇ,
ਰੱਖਦੇ ਨੇ ਰਹਿਮਤਾਂ ਦੇ ਬਾਰ ਸਦਾ ਖੋਲ੍ਹ ਕੇ,
ਨਗਦੀਂ ਚੁਕਾਂਦੇ ਨਹੀਂ ਕਰਦੇ ਹੁਦਾਰ ਨੇ।

ਕਰ ਕਮਲਾਂ ਦੇ ਨਾਲ ਜਿਸ ਨੂੰ ਵੀ ਛੋਹ ਲਿਆ,
ਦੁੱਖ ਉਹਦਾ ਝੱਟ ਧੱਕੇ ਧੋੜੇ ਨਾਲ ਖੋਹ ਲਿਆ,
ਹੋਣ ਨਹੀਂ ਦੇਂਦੇ ਉਹਨੂੰ ਖੱਜਲ ਖੁਆਰ ਨੇ।

ਕਿੰਨੀਆਂ ਕੁ ਲਿਖਾਂ [illegible] ਸਿਫਤਾਂ ਬਥੇਰੀਆਂ,
ਲਿਖ ਲਿਖ ਲਾਈਆਂ ਨੇ ਮੈਂ ਕਿੰਨੀਆਂ ਹੀ ਢੇਰੀਆਂ,
ਕਾਗ਼ਜ਼ਾਂ ਦੇ ਵੇਖੋ ਲੱਗੇ ਵੱਡੇ ਅੰਬਾਰ ਨੇ।

ਕਾਹਨੂੰ 'ਅਮਰੀਕ ਸਿੰਘਾ' ਹੋਇਆ ਹੈਰਾਨ ਹੈ,
ਤੇਰੇ ਉੱਤੇ ਹੋਇਆ ਗੁਰੂ ਆਪ ਮਿਹਰਬਾਨ ਹੈ,
ਕੀਤੀ ਕਲਿਆਣ ਤੇਰੀ ਸਣੇ ਪਰਵਾਰ ਨੇ। □

## ਮਨੋਂ ਨ ਭੁਲਾਈਏ

ਗੁਰੂ ਉਦੇ ਸਿੰਘ ਜੀ ਮਨੋਂ ਨ ਭੁਲਾਈਏ,
ਸੁਖੀ ਹੋ ਕੇ ਇੱਕ ਪਰਮ ਆਨੰਦ ਪਾਈਏ।

ਜੇ ਹੰਕਾਰ ਛੱਡ ਹੋ ਕੇ ਨਿਰਮਾਨ ਰਹੀਏ,
ਗੁਰੂ ਚਰਨਾਂ ਵਿੱਚ ਹੋ ਕੇ ਨਿਰਮਾਨ ਬਹੀਏ,
ਕਦਮ ਸਤਿਗੁਰੂ ਨਾਲ ਆਪਣੇ ਰਲਾਈਏ।

ਹੁਕਮ ਜੋ ਵੀ ਹੋਵੇ ਉਹ ਸਿਰ ਮੱਥੇ ਮੰਨੀਏ,
ਕੁਰਾਹੇ ਪਏ ਮਨ ਨੂੰ ਡੱਕੀਏ ਤੇ ਡੰਨੀਏ,
ਅਸੀਂ ਇਸ ਤਰ੍ਹਾਂ ਸੁੱਤੀ ਕਿਸਮਤ ਜਗਾਈਏ।

ਦਿਲਾਂ ਤੇ ਸਦਾ ਰਾਜ ਕਰਦੇ ਹਲੀਮੀ,
ਇਹ ਅੱਜ ਦਾ ਨਹੀਂ ਚਲਿਆ ਆਉਂਦੈ ਕਦੀਮੀ,
ਅਸੀਂ ਵੀ ਕੋਈ ਲਾਭ ਇਸ ਦਾ ਉਠਾਈਏ।

ਉਹ ਕਹਿੰਦੇ ਨੇ ਨਫ਼ਰਤ ਮਨਾਂ 'ਚੋਂ ਹਟਾਓ,
ਕਰੋ ਪਿਆਰ ਗਲਵੱਕੜੀ ਸਭ ਨਾਲ ਪਾਓ,
ਚੱਲੋ ਇਸ ਤਰ੍ਹਾਂ ਜਨਮ ਸਫਲਾ ਬਣਾਈਏ।

ਹੈ 'ਅਮਰੀਕ ਸਿੰਘ' ਤੈਨੂੰ ਕਾਹਦੀ ਉਦਾਸੀ,
ਉਹ ਕਰ ਦੇਣਗੇ ਆਵਾ ਗਵਨੋ ਖਲਾਸੀ,
ਸ੍ਰੀ ਭੈਣੀ ਸਾਹਿਬੋਂ ਗੁਨਾਹ ਮਗਰੋਂ ਲਾਹੀਏ। ❑

## ਆਇਆ ਜਾਂ ਖਿਆਲ ਏ

ਗੁਰੂ ਉਦੇ ਸਿੰਘ ਜੀ ਦਾ ਆਇਆ ਜਾਂ ਖਿਆਲ ਏ,
ਤਨ ਮਨ ਹੋ ਗਿਆ ਨਿਹਾਲ ਹੀ ਨਿਹਾਲ ਏ।

ਰੋਗ ਸਾਰੇ ਜਿਵੇਂ ਮਗਰੋਂ ਹੀ ਲਹਿ ਗਏ,
ਫਿਕਰਾਂ ਦੇ ਝੁੰਡ ਜਿਵੇਂ ਬਹੁਤ ਪਿੱਛੇ ਰਹਿ ਗਏ,
ਗਦ ਗਦ ਹੋਇਆ ਅੱਜ ਮੇਰਾ ਵਾਲ ਵਾਲ ਏ।

ਉਹਨਾਂ ਦੇ ਖਿਆਲ ਵਿੱਚ ਅੱਖੀਆਂ ਜਾਂ ਮੀਟੀਆਂ,
ਵੱਜ ਪਈਆਂ ਸੀਨੇ 'ਚ ਸੁਰੀਲੀਆਂ ਨੇ ਸੀਟੀਆਂ,
ਭਾਵਨਾਵਾਂ ਨਾਲ ਹੀ ਰਲਾਈ ਸੁਰ ਤਾਲ ਏ।

ਸੁਫਨੇ 'ਚ ਜਦੋਂ ਉਹਨਾਂ ਬਾਹਾਂ ਵਿੱਚ ਘੁੱਟਿਆ,
ਸਾਰੀਆਂ ਮੁਸੀਬਤਾਂ ਤੋਂ ਪੈਂਡਾ ਮੇਰਾ ਛੁੱਟਿਆ,
ਸੌਰ ਗਈ ਮੇਰੀ ਹੁਣ ਜੀਵਨ ਦੀ ਚਾਲ ਏ।

ਦੀਨਾਂ ਦੇ ਦਿਆਲ ਅਤੇ ਪਤਿਤ ਪੁਨੀਤਾ ਨੇ,
ਲੜ ਲਾਏ ਮੇਰੇ ਜਹੇ ਕੌਤਕ ਇਹ ਕੀਤਾ ਨੇ,
ਹੱਲ ਕਰ ਦਿੱਤਾ ਹਰ ਇੱਕ ਹੀ ਸਵਾਲ ਏ।

ਦੱਸ 'ਅਮਰੀਕ ਸਿੰਘ' ਕਾਹਨੂੰ ਤੂੰ ਉਦਾਸ ਹੈਂ,
ਦਿੱਤੀ ਜਦੋਂ ਸੱਚੇ ਗੁਰਾਂ ਪੂਰੀ ਧਰਵਾਸ ਹੈ,
ਟੁੱਟ ਗਿਆ ਤੇਰਾ ਹਰ ਬੰਧਨ ਜੰਜਾਲ ਏ। ❑

## ਕਰੋ ਯਾਦ ਸਾਰੇ

ਗੁਰੂ ਉਦੇ ਸਿੰਘ ਨੂੰ ਕਰੋ ਯਾਦ ਸਾਰੇ,
ਸਭੀ ਜੀਵ ਜੰਤਾਂ ਦੇ ਉਹ ਹੀ ਸਹਾਰੇ।

ਕਿਸੇ ਨਾਲ ਵੀ ਵਿਤਕਰਾ ਨਹੀਂ ਜੋ ਕਰਦੇ,
ਸਰਨ ਆਇਆਂ ਦੀ ਪੂਰੀ ਹਾਮੀ ਜੋ ਭਰਦੇ,
ਤੇ ਅਣਗਿਣਤ ਲੋਕਾਂ ਦੇ ਕਾਰਜ ਸਵਾਰੇ।

ਚਿਰਾਂ ਦੇ ਜੋ ਬੇਚੈਣ ਹੋਏ ਸੀ ਫਿਰਦੇ,
ਹਠਾਰੂ ਬਣੇ ਹੋਏ ਸਨ ਧਿਰ ਧਿਰ ਦੇ,
ਉਹ ਦੀਦਾਰ ਕਰ ਲੈ ਰਹੇ ਨੇ ਹੁਲਾਰੇ।

ਜੋ ਝੁੱਗੀਆਂ 'ਚ ਹੀ ਪੀੜ੍ਹੀਆਂ ਤੋਂ ਸੀ ਵੱਸਦੇ,
ਉਹ ਅੱਜ ਮਹਿਲਾਂ ਵਿੱਚ ਬੈਠੇ ਹੋਏ ਨੇ ਹੱਸਦੇ,
ਉਸਾਰੇ ਗਏ ਉਹਨਾਂ ਲਈ ਨੇ ਚੁਬਾਰੇ।

ਪ੍ਰੀਤਾਂ ਦੀ ਦੇਂਦੇ ਨੇ ਹਰ ਇੱਕ ਨੂੰ ਗੁੜ੍ਹਤੀ,
ਸਦਾ ਲਈ ਸੁਹਾਗਣ ਹੈ ਤਕਦੀਰ ਕਰਤੀ,
ਉਹ ਬਖ਼ਸ਼ਸ਼ ਦੇ ਰੱਖਦੇ ਨੇ ਖੁੱਲ੍ਹੇ ਦੁਆਰੇ।

ਇਹ 'ਅਮਰੀਕ' ਵੀ ਉਹਨਾਂ ਤੋਂ ਵਰੋਸਾਇਆ,
ਹੈ ਲੋਹੇ ਤੋਂ ਉਸ ਨੂੰ ਵੀ ਸੋਨਾ ਬਣਾਇਆ,
ਕਦੇ ਹੋਣ ਦਿੱਤਾ ਨ ਖੱਜਲ ਖੁਆਰੇ। ❑

# ਸਰਨ ਜਿਹੜਾ ਜਾਏਗਾ

ਗੁਰੂ ਉਦੇ ਸਿੰਘ ਦੀ ਸਰਨ ਜਿਹੜਾ ਜਾਏਗਾ,
ਜੀਵਨ 'ਚ ਸਦਾ ਹੀ ਪਰਮ ਸੁੱਖ ਪਾਏਗਾ।

ਨਿਸਚਿੰਤ ਹੋਏਗਾ ਬੇਚੈਨੀ ਮੁੱਕ ਜਾਏਗੀ,
ਅੱਖੀਆਂ 'ਚੋਂ ਹੰਝੂਆਂ ਦੀ ਧਾਰ ਸੁੱਕ ਜਾਏਗੀ,
ਦੁਨੀਆਂ ਦਾ ਦੁੱਖ ਉਹਨੂੰ ਕਦੇ ਨ ਸਤਾਏਗਾ।

ਉਹਦੇ ਤਨੋਂ ਮਨੋਂ ਮੈਲ ਸਾਰੀ ਲਹਿ ਜਾਣੀ ਏ,
ਕੋਈ ਵੀ ਕਸਰ ਨਹੀਂ ਉੱਕਾ ਰਹਿ ਜਾਣੀ ਏ,
ਹਰ ਪੱਖੋਂ ਸੁਖੀ ਸੁਮਰਿਧ ਅਖਵਾਏਗਾ।

ਝੁਕਿਆ ਜੋ ਏਸ ਦਰ ਉਹਦੀ ਕੋਈ ਰੀਸ ਨਹੀਂ,
ਉਮਰ ਭਰ ਉਹਨੂੰ ਹੋਣੀ ਕੋਈ ਪੀੜ ਚੀਸ ਨਹੀਂ,
ਧਰਮ ਰਾਜ ਵੀ ਤਾਂ ਉਹਨੂੰ ਕਦੇ ਨ ਡਰਾਏਗਾ।

ਰੁਲਦਾ ਜੋ ਆਇਆ ਬੰਦਾ ਜੱਗੋਂ ਉੱਚਾ ਹੋ ਗਿਆ,
ਕਿੰਨਾਂ ਵੀ ਨਾਪਾਕ ਹੋਵੇ ਸੱਚਾ ਸੁੱਚਾ ਹੋ ਗਿਆ,
ਕੋਈ ਦਾਗ਼ ਉਹਦੇ ਉੱਤੇ ਨਜ਼ਰ ਨ ਆਏਗਾ।

ਏਥੇ ਨਹੀਂ ਆਓਗੇ ਤਾਂ ਹੋਰ ਕਿੱਥੇ ਜਾਓਗੇ,
ਦਰ ਦਰ ਫਿਰੋਗੇ ਤੇ ਪੂਰੇ ਧੱਕੇ ਖਾਓਗੇ,
ਏਥੋਂ ਬਿਨਾਂ 'ਅਮਰੀਕ' ਚੈਨ ਕਿੱਥੇ ਪਾਏਗਾ। ❑

## ਕੰਮ ਕੀਤੇ ਪੂਰੇ

ਗੁਰੂ ਉਦੇ ਸਿੰਘ ਜੀ ਜੋ ਕੰਮ ਕੀਤੇ ਪੂਰੇ,
ਬੜੀ ਦੇਰ ਦੇ ਜੋ ਪਏ ਸੀ ਅਧੂਰੇ।

ਬੇਅੰਤ ਜੀ ਨੇ ਜਦੋਂ ਦਿੱਤੀ ਥਾਪੀ,
ਮੁਕਾ ਦਿੱਤੀ ਸਾਰੀ ਸੀ ਆਪਾ ਧੜਾਪੀ।

ਪਹਿਲੇ ਹੀ ਦਿਨ ਗੱਦੀ ਤੇ ਜਾਂ ਸਜੇ ਸਨ,
ਕੁਰਾਹੀਆਂ ਨੇ ਮਾਰੇ ਬੜੇ ਦਮਗਜੇ ਸਨ।

ਉਹ ਤੱਕ ਜਲਵਾ ਇਹਨਾਂ ਦਾ ਹੈਰਾਨ ਹੋਏ,
ਕਰਨੀ ਤੇ ਬਹੁਤੇ ਪਸ਼ੇਮਾਨ ਹੋਏ।

ਲਈ ਵਾਗ ਫੜ ਹੀ ਜਦੋਂ ਇਹਨਾਂ ਹੱਥ ਸੀ,
ਬੜੀ ਤੇਜ਼ ਭੱਜ ਉੱਠਿਆ ਉੱਨਤੀ ਦਾ ਰੱਥ ਸੀ।

ਉਹ ਤੁਰ ਪੈ ਜਦੋਂ ਪਿੱਛੇ ਮੁੜਕੇ ਨਹੀਂ ਤੱਕਿਆ,
ਕੋਈ ਦੌੜ ਕੇ ਵੀ ਨਹੀਂ ਰਲ ਹੈ ਸੱਕਿਆ।

ਜਿੱਤਿਆ ਹੈ ਦਿਲ ਪਿਆਰ ਕਰਕੇ ਜਗਤ ਦਾ,
ਸਦਾ ਪਰਦਾ ਰੱਖਿਆ ਹੈ ਆਪਣੇ ਭਗਤ ਦਾ।

ਕਿਸੇ ਨੂੰ ਸਮਝਦੇ ਨਹੀਂ ਉਹ ਬੇਗਾਨਾ,
ਇਹ 'ਅਮਰੀਕ ਸਿੰਘ' ਹੋਇਆ ਤੱਕ ਤੱਕ ਦੀਵਾਨਾ। ❑

## ਕਰੋ ਬੇੜਾ ਪਾਰ

ਗੁਰੂ ਉਦੇ ਸਿੰਘ ਜੀ ਕਰੋ ਪਾਰ ਬੇੜਾ,
ਤੁਹਾਡੇ ਬਿਨਾਂ ਸਾਡਾ ਹਮਦਰਦ ਕਿਹੜਾ।

ਨਹੀਂ ਹੋਰ ਜੋ ਸਿੱਧਾ ਰਸਤਾ ਵਖਾਵੇ,
ਜੋ ਮਿਲਿਆ ਉਹ ਟੇਢੇ ਹੀ ਰਾਹਾਂ ਤੇ ਪਾਵੇ,
ਤੁਸਾਂ ਹੀ ਤੇ ਭਰਮਾਂ ਦਾ ਕੀਤਾ ਨਬੇੜਾ।

ਤੁਸੀਂ ਹੀ ਸਦਾ ਟੁੱਟੇ ਦਿਲ ਜੋੜਦੇ ਹੋ,
ਸਵਾਲੀ ਨ ਖਾਲੀ ਕਦੇ ਮੋੜਦੇ ਹੋ,
ਸਫਲ ਜਨਮ ਉਸਦਾ ਹੈ ਦਰ ਆਇਆ ਜਿਹੜਾ।

ਮਨੋਂ ਬਲ ਕਿਸੇ ਦਾ ਜੇ ਢਹਿ ਢੇਰੀ ਹੋਇਆ,
ਤੁਸਾਂ ਦਿੱਤੇ ਦਰਸ਼ਨ ਉਹ ਝੱਟ ਉੱਠ ਖਲੋਇਆ,
ਬੀਮਾਰੀ ਹਰਿਕ ਨੇ ਹੈ ਛੱਡ ਦਿੱਤਾ ਖਹਿੜਾ।

ਭਲਾ ਸਭ ਦਾ ਹੋਵੇ ਇਹ ਉਹਨਾਂ ਦੀ ਮੰਗ ਹੈ,
ਗ਼ਰੀਬੀ ਹਟੇ ਉਹਨਾਂ ਛੇੜੀ ਉਹ ਜੰਗ ਹੈ,
ਉਹ ਚਾਹੁੰਦੇ ਨੇ ਵੱਸੋ ਸੁਖੀ ਨਗਰ ਖੇੜਾ।

ਹੈ 'ਅਮਰੀਕ' ਨੂੰ ਵੀ ਲੜ ਆਪਣੇ ਲਾਇਆ,
ਹਟਾ ਦਿੱਤਾ ਮਨਮਤ ਦਾ ਅਸਲੋਂ ਹੀ ਸਾਇਆ,
ਹੈ ਚੰਗਾ ਬਣਾਇਆ ਕਦੇ ਸੀ ਜੋ ਭੈੜਾ। ❑

## ਹੈਰਾਨ ਕਰੀ ਜਾਂਦੇ ਨੇ

ਗੁਰੂ ਉਦੇ ਸਿੰਘ ਜੀ ਹੈਰਾਨ ਕਰੀ ਜਾਂਦੇ ਨੇ,
ਪਿਆਰ ਨਾਲ ਜੀਵਨ ਦੇ ਤੱਥ ਸਮਝਾਂਦੇ ਨੇ।

ਕਹਿੰਦੇ ਨੇ ਕਿ ਗੁਰੂ ਜਗਜੀਤ ਨ ਭੁਲਾਇਓ ਜੇ,
ਉਹਨਾਂ ਦਾ ਪਵਿੱਤਰ ਨਾਮ ਮਨਾਂ 'ਚ ਵਸਾਇਓ ਜੇ,
ਮੁਕਤੀ ਦਾ ਸੌਖਾ ਰਾਹ ਸਭ ਨੂੰ ਵਖਾਂਦੇ ਨੇ।

ਦੂਈ ਤੇ ਦਵੈਤ ਨਹੀਂ ਸੀਨਿਆਂ 'ਚ ਪਾਲਣੀ,
ਵੈਰਾਂ ਜਾਂ ਵਰੋਧਾਂ ਵਾਲੀ ਘੜੀ ਸਿਰੋਂ ਟਾਲਣੀ,
ਸਦਾ ਸੁਖੀ ਰਹਿਣ ਵਾਲੇ ਢੰਗ ਸਿਖਲਾਂਦੇ ਨੇ।

ਮਨ ਮਤ ਛੱਡੋ ਗੁਰ ਮਤ ਅਪਣਾ ਲਵੋ,
ਮਾਲਕ ਦੀ ਯਾਦ ਸਦਾ ਮਨਾਂ 'ਚ ਵਸਾ ਲਵੋ,
ਵੇਖ ਵੇਖ ਸੁਖੀ ਸਾਨੂੰ ਖ਼ੁਸ਼ੀਆਂ ਮਨਾਂਦੇ ਨੇ।

ਆਖਦੇ ਨੇ ਕਦਰ ਕਰੋ ਜੀਵਨ ਅਨਮੋਲ ਏ,
ਮੁੱਕ ਗਏ ਸੁਆਸ ਜਦੋਂ ਖੁੱਲ ਜਾਣੀ ਪੋਲ ਏ,
ਸੁਆਸਾਂ ਦੀ ਇਹ ਪੂੰਜੀ ਘੱਟੇ ਰੁਲਣੋਂ ਬਚਾਂਦੇ ਨੇ।

'ਅਮਰੀਕ ਸਿੰਘ' ਬੱਸ ਗੱਲਾਂ ਕਰੀ ਜਾ ਰਿਹੈਂ,
ਉਹਨਾਂ ਦਿਆਂ ਬਚਨਾਂ ਤੇ ਫੁੱਲ ਨ ਚੜ੍ਹਾ ਰਿਹੈਂ,
ਸਿੱਖਿਆ ਦੇ ਪਸ਼ੂਆਂ ਤੋਂ ਦੇਵਤੇ ਬਣਾਂਦੇ ਨੇ। ❑

## ਨਹੀਂ ਕੋਈ ਸਾਨੀ

ਗੁਰੂ ਉਦੇ ਸਿੰਘ ਦਾ ਨਹੀਂ ਕੋਈ ਸਾਨੀ,
ਕਰੇ ਕੌਣ ਉਹਨਾਂ ਜਹੀ ਮਿਹਰਬਾਨੀ।

ਬਿਨਾਂ ਮੰਗਿਆਂ ਦੇਂਦੇ ਨੇ ਵਡਮੁੱਲੀਆਂ ਦਾਤਾਂ,
ਉਹ ਵੰਡਦੇ ਹੀ ਫਿਰਦੇ ਨੇ ਘਰ ਘਰ ਸੁਗਾਤਾਂ,
ਨਹੀਂ ਉਹਨਾਂ ਵਰਗਾ ਕੋਈ ਜਗ ਤੇ ਦਾਨੀ।

ਕਿਸੇ ਨੂੰ ਵੀ ਤੰਗ ਵੇਖ ਕੇ ਉਹ ਨਹੀਂ ਜਰਦੇ,
ਬੜੀ ਛੇਤੀ ਆ ਕੇ ਸਹਾਇਤਾ ਨੇ ਕਰਦੇ,
ਹਰਿਕ ਮਰਜ਼ ਦੀ ਨਬਜ਼ ਝੱਟ ਹੈ ਪਛਾਣੀ।

ਉਹ ਐਵੇਂ ਨਹੀਂ ਸਾਰੀ ਦੁਨੀਆਂ ਤੇ ਫਿਰਦੇ,
ਤੇ ਭੱਜ ਭੱਜ ਕੇ ਦੁਖੀਆਂ ਦੇ ਦੁੱਖੜੇ ਨੇ ਹਰਦੇ,
ਹੈ ਦੁਨੀਆਂ ਤੋਂ ਵੱਖਰੀ ਉਹਨਾਂ ਦੀ ਕਹਾਣੀ।

ਦਿਨੇ ਰਾਤ ਹੀ ਸਫ਼ਰ ਵਿੱਚ ਉਹ ਨੇ ਰਹਿੰਦੇ,
ਕਮਰ ਕੱਸੇ ਲੱਗੇ ਰਹਿਣ ਉੱਠਦੇ ਬਹਿੰਦੇ,
ਸੁਣੋਂ ਕੋਲ ਬਹਿ ਸੇਵਕਾਂ ਦੀ ਜ਼ਬਾਨੀ।

ਹੈ 'ਅਮਰੀਕ' ਉਹਨਾਂ ਦੀ ਹਰ ਗੱਲ ਨਿਆਰੀ,
ਸਦਾ ਹੋਈ ਰਹਿੰਦੀ ਏ ਪੂਰੀ ਤਿਆਰੀ,
ਤੇਰੇ ਤੋਂ ਕਹਾਣੀ ਸੁਣਾਈ ਨ ਜਾਣੀ। ❑

## ਲਾਜ ਰੱਖਿਓ ਹਮਾਰੀ

ਗੁਰੂ ਉਦੇ ਸਿੰਘ ਲਾਜ ਰੱਖਿਓ ਹਮਾਰੀ,
ਮੈਂ ਫਿਰ ਫਰ ਕੇ ਆਇਆ ਸਰਨ ਹਾਂ ਤਿਹਾਰੀ।

ਜਿੱਧਰ ਦੇਖਦਾਂ ਹਾਂ ਨਿਰਾ ਖੋਟ ਦਿਸਦਾ,
ਤੁਸਾਂ ਬਿਨ ਲਵਾਂ ਆਸਰਾ ਹੋਰ ਕਿਸਦਾ,
ਭੁਲੇਖੇ ਦੀ ਮਲ ਹੈ ਤੁਸਾਂ ਹੀ ਉਤਾਰੀ।

ਚਮਕ ਸੋਨੇ ਤੋਂ ਵੱਧ ਤੁਸਾਂ ਦੀ ਮੈਂ ਤੱਕੀ,
ਮੁਲੰਮੇ ਨੇ ਜਿਨ੍ਹਾਂ ਦੀ ਅਸਲੀਅਤ ਢੱਕੀ,
ਬੜੀ ਛੇਤੀ ਹੀ ਪੋਲ ਖੁੱਲ ਜਾਏਗੀ ਸਾਰੀ।

ਬੜੇ ਵੇਖੇ ਰੱਬ ਤੋਂ ਜੋ ਵੱਡੇ ਸੀ ਬਣਦੇ,
ਪਖੰਡਾਂ ਦੀ ਚਾਦਰ ਸਿਰਾਂ ਤੇ ਸੀ ਤਣਦੇ,
ਪਿਆ ਵਾਹ ਤਾਂ ਨਿਕਲੀ ਨਿਰੀ ਹੀ ਖੁਆਰੀ।

ਬੜੇ ਟੋਏ-ਟਿੱਬੇ ਨੇ ਜੀਵਨ 'ਚ ਆਏ,
ਹਨੇਰੇ ਭੁਲੇਖੇ ਸੀ ਚਾਨਣ ਦੇ ਪਾਏ,
ਤੁਸਾਂ ਮਿਲਦਿਆਂ ਜੂਨ ਮੇਰੀ ਸੁਆਰੀ।

ਤੂੰ 'ਅਮਰੀਕ ਸਿੰਘ' ਸੁਰਖਰੂ ਅੱਜ ਹੈਂ ਹੋਇਆ,
ਕਿਸੇ ਵੀ ਪਾਖੰਡ ਤੇਰਾ ਪੱਲਾ ਨ ਛੋਹਿਆ,
ਤੂੰ ਤਾਂ ਹੀ ਬੜੀ ਸੌਖੀ ਉਮਰਾ ਗੁਜ਼ਾਰੀ।

ਮੈਂ ਲਜ ਪਤ ਹੈ ਆਪਣੀ ਤੁਸਾਂ ਨੂੰ ਫੜਾਈ,
ਕਰੋ ਕਿਰਪਾ ਹੋਣਾ ਸਦਾ ਹੀ ਸਹਾਈ,
ਤੁਸਾਂ ਅੱਗੇ ਆਪਣੀ ਮੈਂ ਹਿੰਮਤ ਹੈ ਹਾਰੀ। ❑

## ਸਰਬ ਉਪਮਾ ਯੋਗ ਨੇ

ਗੁਰੂ ਉਦੇ ਸਿੰਘ ਜੀ ਤਾਂ ਉਪਮਾ ਦੇ ਯੋਗ ਨੇ,
ਉਹ ਮਿਟਾ ਦੇਂਦੇ ਕਈ ਜਨਮ ਦੇ ਦੀਰਘ ਰੋਗ ਨੇ।

ਭਟਕਦਾ ਹੋਇਆ ਜੇ ਕੋਈ ਏਸ ਦਰ ਤੇ ਆ ਗਿਆ,
ਦੇਹੀ ਕੰਚਨ ਹੋ ਗਈ ਤੇ ਸੁੱਖ ਸਦੀਵੀ ਪਾ ਗਿਆ,
ਲਹਿ ਗਏ ਮਗਰੋਂ ਨੇ ਉਸਦੇ ਗ਼ਮ ਫਿਕਰ ਤੇ ਸੋਗ ਨੇ।

ਸਫਲਤਾ ਉਸਨੂੰ ਹਮੇਸ਼ਾ ਅੱਗੋਂ ਆ ਆ ਕੇ ਮਿਲੇ,
ਉਸ ਦੇ ਭਾਗਾਂ ਦੇ ਬਗੀਚੇ ਫੁੱਲ ਰਹਿੰਦੇ ਨੇ ਖਿਲੇ,
ਜਾਗ ਪੈਂਦੇ ਓਸ ਦੇ ਸੁੱਤੇ ਹੋਏ ਸੰਜੋਗ ਨੇ।

ਵਿਤਕਰਾ ਲਿਖਿਆ ਨਹੀਂ ਉਹਨਾਂ ਦੇ ਸ਼ਬਦ ਕੋਸ਼ ਵਿੱਚ,
ਹਰ ਕਿਸੇ ਨੂੰ ਉਹ ਬਿਠਾ ਲੈਂਦੇ ਨੇ ਝਟ ਆਗੋਸ਼ ਵਿੱਚ,
ਓਸ ਦੇ ਦੁਖਾਂ ਦਾ ਪਾ ਦੇਂਦੇ ਅਖੀਰੀ ਭੋਗ ਨੇ।

ਉਹ ਨਹੀਂ ਪੁੱਛਦੇ ਕਿ ਕੈਸਾ ਹੈ ਪਛੋਕੜ ਸਿੱਖ ਦਾ,
ਉਹਨਾਂ ਨੂੰ ਤਾਂ ਦੁੱਖ ਹੀ ਸਿੱਖ ਦਾ ਹੈ ਕੇਵਲ ਦਿਸਦਾ,
ਹਰ ਮੁਸੀਬਤ ਵਿੱਚ ਉਹ ਦੇਂਦੇ ਸਭਸ ਨੂੰ ਸਹਿਯੋਗ ਨੇ। ❑

## ਦਰਸ ਤਿਹਾਰਾ

ਗੁਰੂ ਉਦੇ ਸਿੰਘ ਦਰਸ ਤਿਹਾਰਾ,
ਕਰਦੈ ਸਭ ਦਾ ਪਾਰ ਉਤਾਰਾ।

ਜੋ ਇਸ ਦਰ ਨਿੱਠ ਕੇ ਬਹਿੰਦਾ,
ਉਸ ਨੂੰ ਘਾਟਾ ਕੋਈ ਨ ਰਹਿੰਦਾ,
ਵਹਿਮਾਂ ਦਾ ਮੁੱਕਦੈ ਅੰਧਿਆਰਾ।

ਕਿਸੇ ਕਿਸਮ ਦੀ ਤੋਟ ਨ ਆਵੇ,
ਜੀਵਨ ਭਰ ਉਹ ਭਰੇ ਨ ਹਾਵੇ,
ਐਸਾ ਮਿਲਦੈ ਪ੍ਰੀਤ ਹੁਲਾਰਾ।

ਹੋਰ ਕਿਸੇ ਪਾਸੇ ਨ ਤੱਕੇ,
ਦਰਸ਼ਨ ਕਰਦਿਆਂ ਕਦੇ ਨ ਥੱਕੇ,
ਇਸ ਦਰ ਹੀ ਬਹਿ ਕਰੇ ਗੁਜ਼ਾਰਾ।

ਅਠ ਸਠ ਤੀਰਥ ਕਿਉਂ ਫਿਰ ਜਾਵੇ,
ਏਥੇ ਹੀ ਹਰ ਤ੍ਰਿਪਤੀ ਪਾਵੇ,
ਨਗਦੀ ਮਿਲੇ ਨ ਮਿਲੇ ਹੁਦਾਰਾ।

ਪਲ ਵਿੱਚ ਬਦਲ ਦੇਣ ਤਕਦੀਰਾਂ,
ਤੋੜ ਦੇਣ ਗੁਰਬਤ ਜ਼ੰਜੀਰਾਂ,
ਐਸਾ ਹੈ ਇਹ ਮੁਕਤ ਦੁਆਰਾ।

ਕੀਹ ਤਾਕਤ 'ਅਮਰੀਕ' ਹੈ ਤੇਰੀ,
ਸਿਫਤਾਂ ਜਾਣ ਸਰੋਂ ਦੀ ਢੇਰੀ,
ਕੌਣ ਇਹਨਾਂ ਨੂੰ ਗਿਣਨੇ ਹਾਰਾ। ❑

## ਕੋਲ ਜਾਂ ਆਈਏ

ਗੁਰੂ ਉਦੇ ਸਿੰਘ ਕੋਲ ਜਾਂ ਆਈਏ
ਉਹਨਾਂ ਦੇ ਰੰਗ ਰੰਗੇ ਜਾਈਏ।

ਜੋ ਆਖਣ ਸਿਰ ਮੱਥੇ ਮੰਨੀਏ,
ਹੁਕਮ ਉਹਨਾਂ ਦੇ ਨ ਉਲਟਾਈਏ।

ਛੱਡ ਕੇ ਰਿਸ਼ਤੇ ਨਾਤੇ ਸਾਰੇ,
ਬਸ ਚਰਨਾਂ ਤੇ ਸੀਸ ਨਿਵਾਈਏ।

ਕਹਿੰਦੇ ਕੌੜੇ ਬੋਲ ਨ ਬੋਲੋ,
ਸਭ ਨੂੰ ਮਿੱਠੇ ਬੋਲ ਬੁਲਾਈਏ।

ਸਿੱਖਿਆ ਦੇਣ ਕਿ ਤਜੋ ਬੁਰਾਈ,
ਤਾਂ ਚੰਗੇ ਇਨਸਾਨ ਕਹਾਈਏ।

ਦਸਾਂ ਨੌਹਾਂ ਦੀ ਕਰੋ ਕਮਾਈ,
ਹੱਕ ਬਿਗਾਨਾ ਕਦੇ ਨ ਖਾਈਏ।

ਭੁੱਲੜ ਲੋਕ ਜੋ ਪੈਣ ਕੁਰਾਹੇ,
ਚੱਲ ਕੇ ਉਹਨਾਂ ਨੂੰ ਸਮਝਾਈਏ।

ਪੁੰਨ ਹੈ ਕਿਸੇ ਨੂੰ ਰਾਹ ਵਖਾਣਾ,
ਇਹ 'ਅਮਰੀਕ' ਜ਼ਰੂਰ ਕਮਾਈਏ। ❑

## ਬਣੇ ਜਾਂ ਮੇਰੇ

ਗੁਰੂ ਉਦੇ ਸਿੰਘ ਬਣੇ ਜਾਂ ਮੇਰੇ,
ਦੁੱਖ ਦਰਦਾਂ ਨੇ ਚਾਏ ਡੇਰੇ।

ਹਰ ਪੱਖ ਸਾਡਾ ਉੱਜਲ ਕੀਤਾ,
ਦੂਰ ਹੋਏ ਸਭ ਭਰਮ ਹਨੇਰੇ।

ਮੁੱਕੀ ਲੰਮੀ ਰਾਤ ਗ਼ਮਾਂ ਦੀ,
ਸੂਰਜ ਚੜ੍ਹਿਆ ਹੋਏ ਸਵੇਰੇ।

ਮਸਾਂ ਮਸਾਂ ਇਹ ਦਰ ਹੈ ਲੱਭਾ,
ਧੱਕੇ ਖਾਧੇ ਹੈਣ ਬਥੇਰੇ।

ਕੁਝ ਵੀ ਨਹੀਂ ਅਸੰਭਵ ਦਿਸਦਾ,
ਐਸੇ ਪੱਕੇ ਕੀਤੇ ਜੇਰੇ।

ਮਨ ਦੀ ਛੱਤ ਹੁਣ ਕਦੇ ਨ ਚੋਣੀ,
ਉੱਚੇ ਕੀਤੀ ਬਹੁਤ ਬਨੇਰੇ।

ਉਮਰੋਂ ਹੈ 'ਅਮਰੀਕ' ਵਡੇਰਾ,
ਫੇਰ ਜਵਾਨੀ ਪਾਏ ਫੇਰੇ। ❑

## ਬੜੇ ਪਿਆਰੇ

ਗੁਰੂ ਉਦੇ ਸਿੰਘ ਬੜੇ ਪਿਆਰੇ,
ਕਰਦੇ ਨੇ ਨਿੱਤ ਚੋਜ ਨਿਆਰੇ।

ਨਿਰਧਨ ਨੂੰ ਧਨਵਾਨ ਬਣਾਂਦੇ,
ਨਿਰਬਲ ਨੂੰ ਬਲਵਾਨ ਬਣਾਂਦੇ,
ਬੁੜ੍ਹਿਆਂ ਦੇ ਬਣ ਜਾਣ ਸਹਾਰੇ।

ਵੇਖ ਨ ਸਕਦੇ ਦੁਖੀ ਕਿਸੇ ਨੂੰ,
ਸੁਖੀ ਹੁੰਦੇ ਤੱਕ ਸੁਖੀ ਕਿਸੇ ਨੂੰ,
ਸਭਨਾਂ ਦੇ ਹਨ ਪ੍ਰਾਣ ਆਧਾਰੇ।

ਕਦੇ ਕਿਸੇ ਦੀ ਗੱਲ ਨ ਮੋੜਨ,
ਜੋੜਦੇ ਨੇ ਦਿਲ ਕਦੇ ਨ ਤੋੜਨ,
ਸਭ ਕੁਝ ਕਰਨ ਕਰਾਵਨਹਾਰੇ।

ਕੀਹ ਕਰੀਏ ਉਹਨਾਂ ਦੀਆਂ ਬਾਤਾਂ,
ਨਵੀਆਂ ਨਵੀਆਂ ਦੇਣ ਸੁਗਾਤਾਂ,
ਗੋਦ ਬਿਠਾ ਕੇ ਦੇਣ ਹੁਲਾਰੇ।

ਬੜਾ ਹੈ ਤੂੰ 'ਅਮਰੀਕ' ਸੁਭਾਗਾ,
ਜੋ ਇਹਨਾਂ ਦੇ ਚਰਨੀਂ ਲਾਗਾ,
ਕਸ਼ਟ ਤੇਰੇ ਹਨ ਸਭੀ ਨਿਵਾਰੇ। □

## ਬੜੇ ਚੰਗੇ ਲੱਗਦੇ

ਗੁਰੂ ਉਦੇ ਸਿੰਘ ਜੀ ਬੜੇ ਚੰਗੇ ਲੱਗਦੇ,
ਉਹ ਨੂਰੇ ਇਲਾਹੀ ਦੇ ਦਰਯਾ ਨੇ ਵੱਗਦੇ।

ਸੂਰਤ ਤੇ ਸੀਰਤ ਦੇ ਕੋਈ ਨ ਤੁੱਲ ਹੈ,
ਤੇ ਮੁਸਕਾਨ ਮਿੱਠੀ ਦਾ ਕੋਈ ਨ ਮੁੱਲ ਹੈ,
ਉਹ ਦੀਪਕ ਨੇ ਜੋ ਵਿੱਚ ਹਨੇਰੀ ਵੀ ਜਗਦੇ।

ਜੋ ਇੱਕ ਵਾਰ ਉਹਨਾਂ ਦਾ ਦੀਦਾਰ ਕਰਦੈ,
ਸਭੀ ਮੁਸ਼ਕਲਾਂ ਦਾ ਸਾਗਰ ਉਹ ਤਰਦੈ,
ਬੁਝਾ ਦੇਂਦੇ ਨੇ ਉੱਚੇ ਭਾਂਬੜ ਉਹ ਅੱਗ ਦੇ।

ਬੜੀ ਚੰਗੀ ਕਿਸਮਤ ਜੇ ਹੋਵੇ ਤਾਂ ਮਿਲਦੇ,
ਜੇ ਮਿਲ ਪੈਣ ਤਾਂ ਰਾਜ਼ ਖੁੱਲ੍ਹਦੇ ਨੇ ਦਿਲ ਦੇ,
ਫਿਕਰ ਗ਼ਮ ਵੀ ਸਭ ਦੁਮ ਦਬਾ ਕੇ ਨੇ ਭੱਜਦੇ।

ਕਿਸੇ ਘਰ ਜੇ ਉਹਨਾਂ ਦਾ ਇੱਕ ਫੇਰਾ ਪੈ ਜੈ,
ਹਰਿਕ ਤੰਗੀ ਦੀ ਲੀਕ ਮੱਥੇ ਦੀ ਢੈ ਜੈ,
ਨਹੀਂ ਓਸ ਘਰ ਨੂੰ ਕੋਈ ਚੋਰ ਠੱਗਦਾ।

ਉਹ ਲੋਕੀ ਜੋ ਇਹਨਾਂ ਦੀ ਚਰਨੀਂ ਆ ਢਹਿੰਦੇ,
ਨਹੀਂ ਕੰਮ ਕਿਸੇ ਦੇ ਅਧੂਰੇ ਨੇ ਰਹਿੰਦੇ,
ਜੋ ਮਸਲਾ ਉਲਝਦਾ ਪਲਾਂ ਵਿੱਚ ਸੁਲਝਦਾ। ❑

## ਅੰਗ ਸੰਗ ਜੇ ਜਾਣੋ

ਗੁਰੂ ਉਦੇ ਸਿੰਘ ਜੀ ਨੂੰ ਜੇ ਅੰਗ ਸੰਗ ਜਾਣੋ,
ਸਦਾ ਆਪਣੇ ਜੀਵਨ 'ਚ ਰੰਗ ਰਲੀਆਂ ਮਾਣੋ।

ਉਹ ਲੜ ਲੱਗਿਆਂ ਦੇ ਹੋਣ ਸਰਪਰ ਸਹਾਈ,
ਤਪੇ ਹਿਰਦਿਆਂ ਨੂੰ ਠੰਢ ਉਹਨਾਂ ਹੀ ਪਾਈ,
ਫੜੋ ਚਰਨ ਘੁੱਟ ਕੇ ਨ ਛੱਡਿਓ ਅੰਜਾਣੋ।

ਪਲਾਂ ਵਿੱਚ ਹੀ ਕਰ ਦੇਣ ਵਾਰੇ ਨਿਆਰੇ,
ਤੇ ਖ਼ੁਸ਼ੀਆਂ ਦੇ ਘਰ ਘਰ ਚਲਾਵਨ ਫੁਹਾਰੇ,
ਜ਼ਰਾ ਸ਼ਕਤੀ ਉਹਨਾਂ ਦੀ ਪੂਰੀ ਪਛਾਣੋ।

ਖ਼ਤਾ ਅਸੀਂ ਕਰੀਏ ਉਹ ਛਿੱਥੇ ਨਹੀਂ ਪੈਂਦੇ,
ਬਖ਼ਸ਼ ਕੇ ਗੁਨਾਹ ਘੁੱਟ ਬਾਹਾਂ 'ਚ ਲੈਂਦੇ,
ਉਹ ਆਖਣ ਗੁਨਾਹ ਹੁਣ ਨ ਕਰਿਓ ਸੁਜਾਣੋ।

ਉਹ ਮਸਤਕ ਤੇ ਵੇਖੇ ਨਹੀਂ ਵੱਟ ਪਾਂਦੇ,
ਬਚਨ ਉਹਨਾਂ ਦੇ ਨਹੀਂ ਕਿਸੇ ਨੂੰ ਦੁਖਾਂਦੇ,
ਕਦੇ ਵੀ ਨਹੀਂ ਉੱਕਦੇ ਉਹ ਕਿਸਮਤ ਜਗਾਣੋ। ❑

# ਨਹੀਂ ਹੈ ਗੁਜ਼ਾਰਾ

ਗੁਰੂ ਉਦੇ ਸਿੰਘ ਬਿਨ ਨਹੀਂ ਹੈ ਗੁਜ਼ਾਰਾ,
ਕਿਤੋਂ ਹੋਰ ਮਿਲਿਆ ਨ ਪੂਰਾ ਹੁੰਗਾਰਾ।

ਉਹ ਬਣ ਮਾਪੇ ਅੱਜ ਪਾਲਣਾ ਕਰ ਰਹੇ ਨੇ,
ਅਸਾਡੇ ਲਈ ਦੁੱਖ ਬੜੇ ਜਰ ਰਹੇ ਨੇ,
ਉਹ ਗੋਦੀ ਬਿਠਾ ਦੇਂਦੇ ਮਸਤ ਹੁਲਾਰਾ।

ਬਿਨਾਂ ਦੱਸਿਆਂ ਹੀ ਪੂਰਦੇ ਰਹਿਣ ਗ਼ਰਜ਼ਾਂ,
ਬਿਨਾਂ ਫੜਿਆਂ ਨਬਜ਼ਾਂ ਪਰਖ ਲੈਣ ਮਰਜ਼ਾਂ,
ਨਹੀਂ ਪ੍ਰੀਤ ਸਾਗਰ ਦਾ ਕੋਈ ਕਿਨਾਰਾ।

ਉਹ ਕਿਹੜਾ ਏ ਮਸਲਾ ਜੋ ਹੱਲ ਕਰ ਨਹੀਂ ਸਕਦੇ,
ਉਹ ਕਿਹੜਾ ਏ ਦੁੱਖ ਜਿਹੜਾ ਹਰ ਉਹ ਨਹੀਂ ਸਕਦੇ,
ਵਰਤ ਸ਼ਾਂਤ ਜਾਏ ਜਾਂ ਕਰਦੇ ਨੇ ਚਾਰਾ।

ਉਹ ਨੀਵੇਂ ਨੂੰ ਉੱਚਾ ਕਰਨ ਜਾਣਦੇ ਨੇ,
ਤੇ ਉੱਚੇ ਨੂੰ ਸੁੱਚਾ ਕਰਨ ਜਾਣਦੇ ਨੇ,
ਚਮਕਦੇ ਦਿਲਾਂ ਤੇ ਜਿਵੇਂ ਸਰਘੀ ਤਾਰਾ।

ਬੇ ਪਤਿਆਂ ਦੀ ਪਤ ਵੀ ਉਹ ਰੱਖਦੇ ਨੇ ਆਏ,
ਨਿਲੱਜਿਆਂ ਦੀ ਲੱਜ ਤੇ ਵੀ ਪਰਦੇ ਹੀ ਪਾਏ,
ਬਖ਼ਸ਼ ਜਿੱਥੇ ਮਿਲਦੀ ਹੈ ਐਸਾ ਦੁਆਰਾ।

ਤੂੰ 'ਅਮਰੀਕ' ਉਹਨਾਂ ਦੀ ਕੀਹ ਸਾਰ ਜਾਣੇ,
ਅਥਾਹ ਸ਼ਕਤੀ ਹੈ ਕੀ ਤੂੰ ਅੰਦਾਜ਼ੇ ਲਾਣੇਂ,
ਹੈ ਹਰ ਪਾਸੇ ਉਹਨਾਂ ਦਾ ਸਾਰਾ ਪਸਾਰਾ। ❑

## ਬੜਾ ਸਨਮਾਨਦੇ

ਗੁਰੂ ਉਦੇ ਸਿੰਘ ਮੈਨੂੰ ਬੜਾ ਸਨਮਾਨਦੇ,
ਮੇਰੀਆਂ ਜ਼ਰੂਰਤਾਂ ਉਹ ਸਾਰੀਆਂ ਨੂੰ ਜਾਣਦੇ।

ਸੋਚਣ ਤੋਂ ਪਹਿਲਾਂ ਮੰਗ ਪੂਰੀ ਹੋ ਜਾਂਦੀ ਏ,
ਛੋਹ ਲੈਣ ਜਿਸ ਨੂੰ ਤਾਂ ਹੋ ਜਾਂਦੀ ਚਾਂਦੀ ਏ,
ਧੁੱਪ ਵਿੱਚ ਸਿਰਾਂ ਉੱਤੇ ਚਾਦਰਾਂ ਨੇ ਤਾਣਦੇ।

ਕਿੰਨੀਆਂ ਕੁ ਕੀਤੀਆਂ ਨੇ ਉਹਨਾਂ ਮਿਹਰਬਾਨੀਆਂ,
ਉਮਰ ਭਰ ਗਿਣੀ ਜਾਵਾਂ ਗਿਣੀਆਂ ਨ ਜਾਣੀਆਂ,
ਮੇਰੀ ਹਰ ਇੱਛਿਆ ਨੂੰ ਪੂਰਾ ਪਹਿਚਾਣਦੇ।

ਰੱਬ ਨਾਲੋਂ ਮੈਨੂੰ ਤਾਂ ਉਹ ਬੜੇ ਵੱਡੇ ਲੱਗਦੇ,
ਐਵੇਂ ਤਾਂ ਨਹੀਂ ਬਣੇ ਅੱਜ ਪਾਲਕ ਉਹ ਜੱਗ ਦੇ,
ਮੰਦੇ ਚੰਗੇ ਸਭਨਾਂ ਨੂੰ ਦਿਲੋਂ ਪਰਵਾਣਦੇ।

ਕਰਾਂ ਕੀ ਤਾਰੀਫ਼ ਪੂਰੀ ਇੱਕ ਜੀਭ ਨਾਲ ਮੈਂ,
ਥੱਕੀ ਕਾਨੀ ਲਿਖ ਲਿਖ ਹੋ ਗਿਆ ਬੇਹਾਲ ਮੈਂ,
ਮਾਫ਼ ਕਰ ਦੇਣ ਮੇਰੇ ਔਗੁਣ ਅੰਜਾਣ ਦੇ। ❑

## ਕੀਹ ਕਰ ਨਹੀਂ ਸਕਦੇ

ਗੁਰੂ ਉਦੇ ਸਿੰਘ ਦੱਸੋ ਕੀਹ ਕਰ ਨਹੀਂ ਸਕਦੇ,
ਉਹ ਕਿਹੜਾ ਹੈ ਦੁੱਖ ਜਿਹੜਾ ਹਰ ਨਹੀਂ ਸਕਦੇ।

ਤਪੇ ਹਿਰਦਿਆਂ ਨੂੰ ਉਹ ਨਿੱਤ ਠਾਰਦੇ ਨੇ,
ਜੋ ਹੁਣ ਵੀ ਨਹੀਂ ਠਰਦੇ ਕਦੇ ਠਰ ਨਹੀਂ ਸਕਦੇ।

ਜਰਨ ਸ਼ਕਤੀ ਦਾ ਕੋਈ ਹੱਦ ਬੰਨਾਂ ਹੈ ਨਹੀਂ,
ਮਗਰ ਵੇਖ ਦੁਖੀਆਂ ਨੂੰ ਜਰ ਉਹ ਨਹੀਂ ਸਕਦੇ।

ਜੋ ਸੁਫਨੇ 'ਚ ਵੀ ਓਟ ਲੈ ਕੇ ਉਹਨਾਂ ਦੀ,
ਅਮਰ ਹੋ ਨੇ ਜਾਂਦੇ ਕਦੇ ਮਰ ਨਹੀਂ ਸਕਦੇ।

ਗੁਰੂ ਦਰਸ਼ਨਾਂ ਦਾ ਜੋ ਲੈਂਦੇ ਨੇ ਲਾਹਾ,
ਧਰਮ ਰਾਜ ਤੋਂ ਵੀ ਕਦੇ ਡਰ ਨਹੀਂ ਸਕਦੇ।

ਲਬਾ ਲਬ ਜਿਵੇਂ ਝੋਲੀਆਂ ਭਰ ਉਹ ਦੇਂਦੇ,
ਕਈ ਰਲ ਕੇ ਵੀ ਇਸ ਤਰ੍ਹਾਂ ਭਰ ਨਹੀਂ ਸਕਦੇ। ❑

## ਮਨੋਂ ਨ ਵਿਸਾਰੀਏ

ਗੁਰੂ ਉਦੇ ਸਿੰਘ ਜੀ ਨੂੰ ਮਨੋਂ ਨ ਵਿਸਾਰੀਏ,
ਕਰਕੇ ਦੀਦਾਰ ਜਨਮ ਮਰਨ ਸਵਾਰੀਏ।

ਬਚਨ ਅਮੁੱਲੇ ਸੁਣ ਮਨਾਂ 'ਚ ਵਸਾ ਲਈਏ,
ਔਝੜਾਂ 'ਚ ਪੈ ਕੇ ਕਾਹਨੂੰ ਆਪੇ ਨੂੰ ਫਸਾਈਏ,
ਮੰਦੀ ਸੋਚ ਤਾਈਂ ਆਓ ਸਦਾ ਲਈ ਮਾਰੀਏ।

ਕਹਿੰਦੇ ਨੇ ਕਿ ਲੋਕੋ ਹੰਕਾਰ ਕਦੇ ਕਰੋ ਨਾ,
ਵੱਡੇ ਹੰਕਾਰੀਆਂ ਦੀ ਹਾਜ਼ਰੀ ਵੀ ਭਰੋ ਨਾ,
ਰਹਿ ਕੇ ਨਿਰਮਾਨ ਜੱਗ ਜਿੱਤੀਏ ਨ ਹਾਰੀਏ।

ਜੀਵਨ ਦਾ ਲਕਸ਼ ਸਾਨੂੰ ਚੰਗਾ ਸਿਖਲਾਂਦੇ ਨੇ,
ਚੰਗੇ ਇਨਸਾਨ ਬਣੋ ਸਦਾ ਸਮਝਾਂਦੇ ਨੇ,
ਹੰਗਤਾਂ ਦੀ ਜੰਮੀ ਹੋਈ ਮੈਲ ਨੂੰ ਉਤਾਰੀਏ।

ਨਾਮ ਜਪੋ ਵੰਡ ਛਕੋ ਕਿਰਤ ਕਰੋ ਕਹਿੰਦੇ ਨੇ,
ਮੰਨਦੇ ਜੋ ਲੋਕ ਉਹ ਹਮੇਸ਼ ਸੁਖੀ ਰਹਿੰਦੇ ਨੇ,
ਆਓ ਏਦਾਂ ਬਣ ਜਾਈਏ ਚੰਗੇ ਨਾਮਧਾਰੀਏ।

'ਅਮਰੀਕ ਸਿੰਘ' ਨੇ ਵੀ ਪੂਰਾ ਅਜ਼ਮਾਇਆ ਏ,
ਉਦੋਂ ਦਾ ਨ ਉਹਨੂੰ ਕਿਸੇ ਬਿਪਤਾ ਸਤਾਇਆ ਏ,
ਕਿਉਂ ਨ ਐਸੇ ਗੁਰੂ ਜੀ ਤੋਂ ਜਿੰਦ ਜਾਨ ਵਾਰੀਏ। ❑

## ਰਖਵਾਲੇ ਸਭਦੇ

ਗੁਰੂ ਉਦੇ ਸਿੰਘ ਜੀ ਨੇ ਰਖਵਾਲੇ ਸਭਦੇ,
ਪਵੇ ਜਦੋਂ ਭੀੜ ਬਹੁੜ ਪੈਂਦੇ ਨੇ ਝੱਬਦੇ।

ਬੜਾ ਫਿਰਿਆ ਹਾਂ ਤੇ ਬੜੀ ਖੋਜ ਕੀਤੀ,
ਨਹੀਂ ਠੰਢੀ ਛਾਂ ਵਾਲੇ ਰੁੱਖ ਐਸੇ ਲੱਭਦੇ।

ਗੁਰੂ ਚਰਨਾਂ ਵਿੱਚ ਮੈਂ ਜਦੋਂ ਬੈਠਾ ਹੋਵਾਂ,
ਸਮਝਦਾ ਬੜਾ ਨੇੜੇ ਬੈਠਾ ਹਾਂ ਰੱਬ ਦੇ।

ਜ਼ਰਾ ਬੈਠਿਆਂ ਉੱਤੇ ਆਸਨ-ਤੇ ਵੇਖੋ,
ਬੜੇ ਸੋਹਣੇ ਲੱਗਦੇ ਬੜੇ ਹੀ ਨੇ ਫਬਦੇ।

ਉਹ ਬਦ ਕਿਸਮਤ ਨੇ ਜਿਹੜੇ ਸਰਨੀਂ ਨ ਆਏ,
ਨਹੀਂ ਖੁਦ ਹੀ ਉਹ ਕਿਸੇ ਚੱਜ ਦੇ ਨ ਢੱਬਦੇ।

ਨਾ ਛਾਂ ਹੀ ਹੈ ਨ ਕਿਸੇ ਕੰਮ ਆਉਂਦੇ,
ਉਹ ਟਿੱਬਿਆਂ ਤੇ ਉੱਗੇ ਹੋਏ ਝਾੜ ਦੱਭ ਦੇ।

ਕੁਰਾਹੇ ਪਿਆਂ ਨੂੰ ਕੀ 'ਅਮਰੀਕ' ਆਖੇ,
ਉਹ ਔਝੜ ਪਏ ਹੋਏ ਫਿਰਦੇ ਨੇ ਯੱਭਦੇ। ❑

## ਨਜ਼ਰ ਜਿਸ ਤੇ ਹੋਵੇ

ਗੁਰੂ ਉਦੇ ਸਿੰਘ ਦੀ ਨਜ਼ਰ ਜਿਸ ਤੇ ਹੋਵੇ,
ਕੋਈ ਦੁੱਖ ਵੀ ਉਸ ਨੂੰ ਉਮਰ ਭਰ ਨ ਪੋਹਵੇ।

ਉਹ ਲੋਹੇ ਜੰਗਾਲੇ ਨੂੰ ਕਰ ਦੇਣ ਸੋਨਾ,
ਉਹ ਗੀਤੇ ਭਰਨ ਜਿਨ੍ਹਾਂ ਖਾਲੀ ਨ ਹੋਣਾ,
ਬੜਾ ਕੁਝ ਹੁੰਦਿਆਂ ਵੀ ਇਸ ਦਰ ਤੇ ਸੋਹਵੇ।

ਨਹੀਂ ਥੁੜ੍ਹ ਕੋਈ ਓਸ ਬੰਦੇ ਨੂੰ ਰਹਿੰਦੀ,
ਗਰੀਬੀ ਦੀ ਪੰਡ ਉਸ ਦੇ ਸਿਰ ਤੋਂ ਹੈ ਲਹਿੰਦੀ,
ਕਦੇ ਝੋਰਿਆਂ ਦੀ ਵੀ ਚੱਕੀ ਨ ਝੋਵੇ।

ਮਨਾਂ ਦੇ ਟੋਏ ਟਿੱਬੇ ਹਮਵਾਰ ਕਰਦੇ,
ਉਤੇਜਿਤ ਦਿਲਾਂ ਨੂੰ ਵੀ ਇੱਕ ਸਾਰ ਕਰਦੇ,
ਦਰਸ ਕਰਕੇ ਹਰ ਭੈੜੀ ਆਦਤ ਨੂੰ ਧੋਵੇ।

ਕਦੇ ਨਹੀਂ ਉਹ ਕਹਿੰਦੇ ਮੈਂ ਇਹ ਕਰ ਨਹੀਂ ਸਕਦਾ,
ਉਹ ਆਖਣ ਕਿਸੇ ਦਾ ਮੈਂ ਦੁੱਖ ਜਰ ਨਹੀਂ ਸਕਦਾ,
ਉਹ ਚਾਹੁੰਦੇ ਨੇ 'ਅਮਰੀਕ' ਜਿਹਾ ਵੀ ਨ ਰੋਵੇ। ❑

## ਸਦਾ ਯਾਦ ਰਹਿੰਦੇ

ਗੁਰੂ ਉਦੇ ਸਿੰਘ ਜੀ ਸਦਾ ਯਾਦ ਰਹਿੰਦੇ,
ਹਮੇਸ਼ਾ ਅਮੁੱਲੇ ਬਚਨ ਰਹਿਣ ਕਹਿੰਦੇ।

ਉਹ ਆਖਣ ਮਨਾਂ 'ਚੋਂ ਵਰੋਧਾਂ ਨੂੰ ਕੱਢੋ,
ਕਿਸੇ ਦੀ ਵੀ ਨਿੰਦਿਆ ਜਾਂ ਚੁਗਲੀ ਵੀ ਛੱਡੋ,
ਪਰੇਰਤ ਕਰਨ ਨੇਕੀ ਵੱਲ ਉੱਠਦੇ ਬਹਿੰਦੇ।

ਉਹ ਇਨਸਾਨੀਅਤ ਦਾ ਸਬਕ ਨੇ ਪੜ੍ਹਾਂਦੇ,
ਤੇ ਕੋਲ ਆਇਆਂ ਨੂੰ ਸਿੱਧਾ ਰਸਤਾ ਵਖਾਂਦੇ,
ਉਹ ਪਾਗਲ ਨੇ ਜੋ ਆਪਣਿਆਂ ਨਾਲ ਖਹਿੰਦੇ।

ਕਰੋ ਕਿਰਤ ਹੱਥੀਂ ਜਪੋ ਨਾਮ ਹਰਦਮ,
ਸਹਿਨਸ਼ੀਲਤਾ ਦੇ ਭਰੋ ਜਾਮ ਹਰਦਮ,
ਸੁਣੇ ਐਸੇ ਉਪਦੇਸ਼ ਚੜ੍ਹਦੇ ਨ ਲਹਿੰਦੇ।

ਬਚਨ ਸੁਣ ਕੇ ਮਿੱਠੇ ਪਵੇ ਠੰਢ ਸੀਨੇ,
ਸਦੀਵੀ ਸੰਤੁਸ਼ਟੀ ਹੈ ਪਾਈ ਸਭੀ ਨੇ,
ਤੇ ਦੁੱਖ ਸਾਰੇ 'ਅਮਰੀਕ ਸਿੰਘ' ਤੋਂ ਤ੍ਰਹਿੰਦੇ। ❑

## ਗੁਣ ਜੇ ਗਿਣਾਵਾਂ

ਗੁਰੂ ਉਦੇ ਸਿੰਘ ਜੀ ਦੇ ਗੁਣ ਜੇ ਗਿਣਾਵਾਂ,
ਮੈਂ ਸਾਰੀ ਉਮਰ ਏਸ ਲੇਖੇ ਹੀ ਲਾਵਾਂ।

ਮੈਂ ਗਿਣਦੇ ਹੀ ਮੁੱਕ ਜਾਣੈ ਪਰ ਇਹ ਨ ਮੁੱਕਣੇ,
ਗੁਣਾਂ ਦੇ ਇਹ ਸੋਮੇ ਨ ਰੁਕਣੇ ਨ ਸੁੱਕਣੇ,
ਸਿਤਾਰੇ ਆਕਾਸ਼ੋਂ ਕਦੇ ਗਿਣ ਨ ਪਾਵਾਂ।

ਮੈਂ ਇੱਕ ਗੁਣ ਲਿਖਾਂ ਹੋਰ ਦਸ ਯਾਦ ਆਉਂਦੇ,
ਮੇਰੀ ਯਾਦ ਸ਼ਕਤੀ ਨੂੰ ਬਿਹਬਲ ਬਣਾਉਂਦੇ,
ਮੈਂ ਕੀੜੀ ਪਹਾੜੀ ਕਿਵੇਂ ਚੜ੍ਹ ਵਖਾਵਾਂ।

ਇਹ ਗੁਣ ਗਿਣਦਿਆਂ ਉਮਰ ਹੋਈ ਵਡੇਰੀ,
ਨਹੀਂ ਗਿਣ ਸਕਾਂਗਾ ਤਿਲਾਂ ਦੀ ਇਹ ਢੇਰੀ,
ਮੈਂ ਕਿੰਨੀਆਂ ਕੁ ਸਿਫਤਾਂ ਗਿਣਾਂ ਤੇ ਸੁਣਾਵਾਂ।

ਹੈ ਥੱਕੀ ਕਲਮ ਮੇਰੀ ਮੁੱਕੀ ਸਿਆਹੀ,
ਤੇ ਲਿਖ ਸਿਫਤਾਂ ਪੰਡ ਕਾਗ਼ਜ਼ਾਂ ਦੀ ਮੁਕਾਈ,
ਹੈ ਚੰਗਾ ਮੈਂ ਹੁਣ ਲਿਖਣੋ ਹੀ ਹਾਰ ਜਾਵਾਂ।

ਬੜੇ ਮੇਰੇ ਵਰਗੇ ਨੇ ਲਿਖ ਲਿਖ ਕੇ ਹਾਰੇ,
ਨਹੀਂ ਅੰਤ ਆਇਆ ਗਏ ਹਾਰ ਸਾਰੇ,
ਪੱਲੜਾ ਨ 'ਅਮਰੀਕ' ਤੋਂ ਹੋਇਆ ਸਾਵਾਂ। ❑

## ਕੌਤਕ ਵਧੇਰੇ

ਗੁਰੂ ਉਦੇ ਸਿੰਘ ਦੇ ਨੇ ਕੌਤਕ ਵਧੇਰੇ,
ਮੇਰੀ ਸੋਚ ਦੇ ਬਹੁਤ ਸੌੜੇ ਨੇ ਘੇਰੇ।

ਹਰਿਕ ਮਾੜੇ ਦੂਬੜੇ ਦੀ ਇਮਦਾਦ ਕਰਦੇ,
ਹਜ਼ਾਰਾਂ ਦੀਆਂ ਖਾਲੀ ਝੋਲਾਂ ਨੇ ਭਰਦੇ,
ਅਣਗਿਣਤਾਂ ਦੇ ਦੂਰ ਕਰਦੇ ਹਨੇਰੇ।

ਉਹ ਡਿੱਗਿਆਂ ਨੂੰ ਬਾਹੋਂ ਪਕੜ ਕੇ ਉਠਾਂਦੇ,
ਉਠਾ ਉਹਨਾਂ ਨੂੰ ਗੋਡੇ ਮੁੱਢ ਨੇ ਬਿਠਾਂਦੇ,
ਕਰਨ ਕਾਲੀਆਂ ਰਾਤਾਂ ਵਿੱਚ ਵੀ ਸਵੇਰੇ।

ਉਹ ਬੁਰਿਆਂ ਨੂੰ ਕਹਿੰਦੇ ਕਿ ਛੱਡੋ ਬੁਰਾਈ,
ਤੇ ਭਲਿਆਂ ਨੂੰ ਆਖਣ ਨ ਛੱਡਿਓ ਭਲਾਈ,
ਸਦਾ ਵੇਖਣਾ ਚਾਹੁੰਦੇ ਸਾਨੂੰ ਚੰਗੇਰੇ।

ਅਸੀਂ ਭੁੱਲ ਜਾਈਏ ਉਹ ਬਿਲਕੁਲ ਨਹੀਂ ਭੁੱਲਦੇ,
ਬਚਨ ਸੁਣ ਦਿਲਾਂ 'ਚੋਂ ਸਭੀ ਦੋਸ਼ ਡੁੱਲਦੇ,
ਉਹ ਕਰ ਦੇਣਗੇ ਸਾਨੂੰ ਸੁੱਚੇ ਸੁਚੇਰੇ।

ਹੈ 'ਅਮਰੀਕ' ਨੂੰ ਪੂਰਾ ਵਿਸ਼ਵਾਸ ਹੋਇਆ,
ਉਹ ਕਰ ਦੇਣਗੇ ਪੱਧਰਾ ਹਰ ਟਿੱਬਾ ਟੋਇਆ,
ਮਨੁਖਤਾ ਦੇ ਉੱਚੇ ਕਰਨਗੇ ਫੇਰੇਰੇ। ❑

## ਸਾਰੇ ਸਪਨੇ ਸਾਕਾਰੇ

ਗੁਰੂ ਉਦੇ ਸਿੰਘ ਕਰੀ ਨੇ ਜਾਂਦੇ ਸਪਨੇ ਸਭ ਸਾਕਾਰੇ,
ਸੌਗਾਤਾਂ ਦੇ ਲਾ ਦੇਵਨ ਹਰ ਘਰ ਵਿੱਚ ਅੰਬਾਰੇ।

ਕਮੀ ਕਿਤੇ ਨ ਰਹਿਣ ਦੇਣਗੇ ਸਭ ਨੂੰ ਸੁਮਰਿਧ ਕਰਨਾ,
ਏਸ ਹਲੀਮੀ ਰਾਜ ਦੇ ਅੰਦਰ ਝੁਰ ਝੁਰ ਕਿਸੇ ਨ ਮਰਨਾ,
ਬਾਹੋਂ ਫੜ ਕੇ ਲਈ ਨੇ ਆਉਂਦੇ ਹਰ ਘਰ ਵਿੱਚ ਖੁਸ਼ਹਾਲੀ,
ਵਡਭਾਗਾ ਹਰ ਦਿਨ ਹੋਵੇਗਾ ਰਾਤ ਹਰੇਕ ਦੀਵਾਲੀ।

ਪਾਸ ਪੜੋਸੀ ਪੁੱਛ ਰਹੇ ਨੇ ਕਰਾਮਾਤ ਕਿੰਜ ਹੋਈ,
ਤੁਸਾਂ ਦੇ ਵੱਲ ਹੀ ਕਰਾਂ ਇਸ਼ਾਰਾ ਤੁਸਾਂ ਹੀ ਦਿੱਤੀ ਢੋਈ,
ਨਜ਼ਰ ਤੁਸਾਂ ਦੀ ਜਿਸ ਵੱਲ ਹੋਈ ਉਸ ਨੂੰ ਕਾਹਦਾ ਘਾਟਾ,
ਭਰ ਦੇਂਦੇ ਨੇ ਕੰਢਿਆਂ ਤੀਕਰ ਉਸ ਦਾ ਖਾਲੀ ਬਾਟਾ।

ਕਦਮ ਕਦਮ ਤੇ ਸਾਡੇ ਤੇ ਉਪਕਾਰ ਕਰੀ ਹੋ ਜਾਂਦੇ,
ਜਿਨ੍ਹਾਂ ਦੇ ਸਿਰ ਤੇ ਹੱਥ ਧਰ ਦੇਵੋ ਕਦੇ ਨਹੀਂ ਪਛਤਾਂਦੇ,
ਵੇਖ ਲਵੋ 'ਅਮਰੀਕ' ਜਿਹਾਂ ਨੂੰ ਤੁਸਾਂ ਨੇ ਹੈ ਵਡਿਆਇਆ,
ਗਈ ਚੁਰਾਸੀ ਕੱਟੀ ਉਸਦੀ ਜਦ ਦਾ ਪਾਸ ਬਿਠਾਇਆ।

ਔਝੜ ਵਿੱਚ ਪਿਆ ਸੀ ਫਿਰਦਾ ਸਿੱਧਾ ਰਾਹ ਵਖਾਇਆ,
ਪਿਛਲੀ ਉਮਰੇ ਜਿਉਣ ਦਾ ਉਸ ਨੂੰ ਜੀਵਨ ਢੰਗ ਸਿਖਾਇਆ। ❑

## ਕਰਦੇ ਕਮਾਲ ਹੋ

ਗੁਰੂ ਉਦੇ ਸਿੰਘ ਤੁਸੀਂ ਕਰਦੇ ਕਮਾਲ ਹੋ,
ਜਿਦ੍ਹੇ ਕੋਈ ਨਾਲ ਨਹੀਂ ਤੁਸੀਂ ਉਹਦੇ ਨਾਲ ਹੋ।

ਜੱਗ ਵਿੱਚ ਜਿਦ੍ਹੀ ਕਿਸੇ ਪੁੱਛੀ ਨਹੀਂ ਵਾਤ ਏ,
ਤੁਸਾਂ ਉਹਦੀ ਆਣ ਕੇ ਬਣਾ ਦਿੱਤੀ ਬਾਤ ਏ,
ਘਰ ਜਾ ਕੇ ਪੁੱਛ ਲੈਂਦੇ ਉਹਦਾ ਹਾਲ ਚਾਲ ਹੋ।

ਇਹ ਸੰਸਾਰ ਜਿਦ੍ਹੇ ਤਾਈਂ ਉੱਕਾ ਠੁਕਰਾ ਦਵੇ,
ਹਰ ਪੱਖੋਂ ਬਾਜ਼ੀ ਉਹਦੀ ਉੱਕਾ ਪੁੱਠੀ ਪਾ ਦਵੇ,
ਤੁਸੀਂ ਹਲ ਕਰ ਦੇਂਦੇ ਸਾਰੇ ਹੀ ਸਵਾਲ ਹੋ।

ਜਿਸ ਤੇ ਮੁਸੀਬਤਾਂ ਦੇ ਝੱਖੜ ਨੇ ਝੁੱਲਦੇ,
ਘੱਟੇ 'ਚ ਨਸੀਬ ਉਹਦੇ ਜਨਮਾਂ ਤੋਂ ਰੁਲਦੇ,
ਸੁਖੀ ਕਰ ਦੇਂਦੇ ਤੁਸੀਂ ਉਹਦਾ ਵਾਲ ਵਾਲ ਹੋ।

ਵੈਰੀ ਜਿਦ੍ਹਾ ਬਣ ਜਾਂਦਾ ਸਾਰਾ ਹੀ ਜਹਾਨ ਏ,
ਭੁੱਲਦੀ ਤੁਹਾਨੂੰ ਨਹੀਂ ਓਸਦੀ ਪਛਾਣ ਏ,
ਦੋਖੀਆਂ ਨੂੰ ਪਿਆਰ ਨਾਲ ਲੈਂਦੇ ਤੁਸੀਂ ਢਾਲ ਹੋ।

'ਅਮਰੀਕ ਸਿੰਘਾ' ਜਿਨ੍ਹੂੰ ਤੁਸਾਂ ਅਪਨਾ ਲਿਆ,
ਉਹਦਾ ਅੱਗਾ ਪਿੱਛਾ ਤੁਸਾਂ ਸਾਰਾ ਜ਼ੁੰਮਾ ਚਾ ਲਿਆ,
ਸੁਰ ਵਿੱਚ ਕਰ ਦੇਂਦੇ ਤੁਸੀਂ ਉਹਦੀ ਢਾਲ ਹੋ। ❑

# ਕਦੋਂ ਦੇ ਬੁਲਾ ਰਹੇ

ਗੁਰੂ ਉਦੇ ਸਿੰਘ ਸਾਨੂੰ ਕਦੋਂ ਦੇ ਬੁਲਾ ਰਹੇ,
ਆਓ ਭੈਣੀ ਸਾਹਿਬ ਕਾਹਨੂੰ ਦੇਰ ਹੋ ਲਗਾ ਰਹੇ।

ਓਥੇ ਹੁਣ ਜਪ-ਪ੍ਰਯੋਗ ਪਿਆ ਚੱਲਦਾ,
ਡੋਲਦਿਆਂ ਮਨਾਂ ਨੂੰ ਹੈ ਪੂਰਾ ਪਿਆ ਠੱਲਦਾ,
ਕਿਉਂ ਨਹੀਂ ਏਥੇ ਆ ਕੇ ਮਨ ਆਪਣੇ ਟਿਕਾ ਰਹੇ।

ਏਥੇ ਆ ਕੇ ਲੋਕੀ ਸਿਰਫ਼ ਨਾਮ ਪੈ ਜਪਦੇ,
ਘਰਾਂ ਦੇ ਝਮੇਲਿਆਂ 'ਚ ਉੱਕਾ ਨਹੀਂ ਖਪਦੇ,
ਇੱਕ ਚਿੱਤ ਹੋ ਕੇ ਇੱਕੋ ਨਾਮ ਰਟ ਲਾ ਰਹੇ।

ਚੁਗਲੀ ਬਖੀਲੀ ਕੋਲੋਂ ਉੱਕਾ ਓਥੇ ਬਚੇ ਨੇ,
ਨਾਮ ਬਾਣੀ ਵਿੱਚ ਮਨ ਸਾਰਿਆਂ ਦੇ ਰਚੇ ਨੇ,
ਪਲ ਪਲ ਛਿਨ ਛਿਨ ਉੱਕਾ ਨਹੀਂ ਗਵਾ ਰਹੇ।

ਹੱਥ ਵਿੱਚ ਮਾਲਾ ਤੇ ਜ਼ਬਾਨ ਉੱਤੇ ਨਾਮ ਏ,
ਨਾਮ ਬਿਨਾਂ ਓਥੇ ਹੋਰ ਕੋਈ ਵੀ ਨ ਕਾਮ ਏ,
ਦੂਰੋਂ ਦੂਰੋਂ ਆ ਕੇ ਜਨਮ ਸਫਲਾ ਬਣਾ ਰਹੇ।

ਵੈਸੇ ਗੁਰੂ ਜਗਜੀਤ ਨਵੀਂ ਲੀਹ ਪਾ ਗਏ,
ਪਿੰਡੋਂ ਪਿੰਡ ਜਪ ਪ੍ਰਯੋਗ ਨੇ ਚਲਾ ਗਏ,
ਬੱਚੇ ਬੁੱਢੇ ਤਾਈਂ ਘਰੇ ਨਾਮ ਜਪਵਾ ਰਹੇ।

ਏਥੇ ਜੇ ਨ ਆ ਸਕੋ ਧਰਮਸ਼ਾਲੀਂ ਜਾਇਆ ਜੇ,
ਹਾਜ਼ਰੀ ਜ਼ਰੂਰ ਓਥੇ ਆਪਣੀ ਲਵਾਇਆ ਜੇ,
'ਅਮਰੀਕ' ਜਹੇ ਓਥੇ ਅਜੇ ਵੀ ਨਹੀਂ ਜਾ ਰਹੇ। ❑

## ਕਰੋ ਧੰਨਵਾਦ ਸਭ

ਗੁਰੂ ਉਦੇ ਸਿੰਘ ਜੀ ਦਾ ਕਰੋ ਧੰਨਵਾਦ ਸਭ,
ਸੁੱਕੇ ਬਾਗ਼ ਕਰ ਦਿੱਤੇ ਹਰੇ ਤੇ ਆਬਾਦ ਸਭ।

ਕਹਿੰਦੇ ਨੇ ਕਿ ਜਾਗੋ ਕਾਹਨੂੰ ਹਾਲੇ ਤੱਕ ਸੁੱਤੇ ਹੋ,
ਸੁੱਤੇ ਹੋਂ ਜੇ ਅਜੇ ਤਾਈਂ ਮੋਇਆਂ ਤੋਂ ਵੀ ਉੱਤੇ ਹੋ,
ਸਮਾਂ ਵਡਮੁੱਲੈ ਕਰੀ ਜਾਂਦੇ ਬਰਬਾਦ ਹੋ।

ਦਿਨੇ ਰਾਤ ਸੁੱਤੇ ਰਹੋ ਕੀਹ ਉਹਦਾ ਲਾਭ ਏ,
ਜਾਗਣ ਦੇ ਲਾਭ ਦਾ ਨ ਕੋਈ ਵੀ ਹਿਸਾਬ ਏ,
ਬਣੋ ਵਡਭਾਗੇ ਕਰੋ ਮਾਲਕ ਨੂੰ ਯਾਦ ਸਭ।

ਚੰਗੇ ਕੰਮ ਕਰੋਗੇ ਤਾਂ ਚੰਗੇ ਅਖਵਾਓਗੇ,
ਕਰੋਗੇ ਬੁਰਾਈ ਨ ਸਲਾਹੇ ਕਦੀ ਜਾਓਗੇ,
ਬੁਰਿਆਂ ਦੇ ਮੁੱਕ ਜਾਂਦੇ ਸੁੱਖ ਤੇ ਸੁਆਦ ਸਭ।

ਲਾਨ੍ਹਤਾਂ ਨੇ ਪੈਂਦੀਆਂ ਜੋ ਕਰਦਾ ਬੁਰਾਈ ਏ,
ਨੇਕੀ ਹੀ ਤਾਂ ਜ਼ਿੰਦਗੀ ਦੀ ਅਸਲ ਕਮਾਈ ਏ,
ਦੁਨੀਆਂ ਦਾ ਬੁਰੇ ਉੱਤੋਂ ਉੱਠੇ ਇਤਕਾਦ ਸਭ।

ਤੂੰ ਵੀ 'ਅਮਰੀਕ ਸਿੰਘਾ' ਲੋਕਾਂ ਨੂੰ ਹੀ ਕਹਿ ਰਿਹੈਂ,
ਆਪ ਤੂੰ ਬੁਰਾਈਓਂ ਨਹੀਂ ਅਸਲੋਂ ਹੀ ਲਹਿ ਰਿਹੈਂ,
ਹੁਕਮਾਂ ਤੇ ਚੱਲ ਪੂਰੀ ਹੋਵੇਗੀ ਮੁਰਾਦ ਸਭ। ❑

## ਸਦਾ ਇਹ ਪ੍ਰੇਰਨਾ

ਗੁਰੂ ਉਦੇ ਸਿੰਘ ਦੇਂਦੇ ਸਦਾ ਇਹ ਪ੍ਰੇਰਨਾ,
ਕਰੀਏ ਵਿਹਾਰ ਸ਼ੁੱਧ ਹੋਵੇ ਹੇਰ ਫੇਰ ਨਾ।

ਵਿਸ਼ਵਾਸ-ਘਾਤ ਕਿਸੇ ਨਾਲ ਮਹਾਂ ਪਾਪ ਏ,
ਬਣਿਆ ਮਨੁੱਖਤਾ ਲਈ ਬੜਾ ਸੰਤਾਪ ਏ,
ਚੰਗੇ ਕੰਮ ਕਰਨ ਲਈ ਲਾਓ ਰਤਾ ਦੇਰ ਨਾ।

ਹੁਕਮੇ ਕਿ ਕਪਟ ਨ ਕਰੋ ਕਿਸੇ ਨਾਲ ਵੀ,
ਦੋਖੀਆਂ ਦਾ ਪੁੱਛ ਲਵੋ ਜਾ ਕੇ ਹਾਲ ਚਾਲ ਵੀ,
ਦਿਲਾਂ ਵਿੱਚ ਹੰਗਤਾਂ ਦਾ ਲਾਈਏ ਉੱਚਾ ਢੇਰ ਨਾ।

ਆਪ ਹੋਈਏ ਚੰਗੇ ਮੰਦਾ ਕਿਸੇ ਨੂੰ ਨ ਆਖੀਏ,
ਕਿਸੇ ਨੂੰ ਜੇ ਨਿੰਦਣਾ ਹੈ ਤਾਂ ਆਪ ਅੰਦਰ ਝਾਕੀਏ,
ਕਦੇ ਕਿਸੇ ਨਾਲ ਕਰੋ ਐਵੇਂ ਤੇਰ ਮੇਰ ਨਾ।

ਅੰਤਰ ਵਿਰੋਧ ਕਿਸੇ ਨਾਲ ਨਹੀਂ ਰੱਖਣਾ,
ਮਹੁਰੈ ਹੰਕਾਰ ਇਹਨੂੰ ਕਦੇ ਨਹੀਂ ਚੱਖਣਾ,
ਸਹਿਜ ਸਹਿਜ ਰਹੀਏ ਹੋਈਏ ਸੇਰੋਂ ਸਵਾ ਸੇਰ ਨਾ।

ਮਨ ਨੀਵਾਂ ਮਨ ਸਦਾ ਉੱਚੀ ਸੁੱਚੀ ਰੱਖੀਏ,
ਦਿਲਾਂ ਦੀ ਸਫਾਈ ਵੱਲ ਸਦਾ ਰੁਚੀ ਰੱਖੀਏ,
ਕੋਹੜ ਮਨਾਂ ਤਾਈਂ ਲਵੇ ਜੀਵਨ 'ਚ ਘੇਰ ਨਾ।

ਜਾਗੀਏ ਸਵੇਰੇ ਤੇ ਸਰੀਰ ਨੂੰ ਸੰਭਾਲੀਏ,
ਨਾਮ ਬਾਣੀ ਵਾਲੇ ਪਾਸੇ ਆਪੇ ਤਾਈਂ ਢਾਲੀਏ,
ਸਮੇਂ ਨੂੰ ਸੰਭਾਲੋ ਕਿਤੇ ਹੋ ਜੈ ਅਵੇਰ ਨਾ।

ਕਹੇ 'ਅਮਰੀਕ ਸਿੰਘ' ਮੰਨੀਏ ਜੇ ਆਗਿਆ,
ਸਮਝੋ ਧਿਆਨ ਸਾਡਾ ਚੰਗੇ ਪਾਸੇ ਲੱਗਿਆ,
ਰਹਿ ਜਾਂਦਾ ਜੀਵਨ 'ਚ ਕੋਈ ਵੀ ਹਨੇਰ ਨਾ। ❑

## ਸੁਣੇ ਜਾਂ ਵਿਚਾਰ ਮੈਂ

ਗੁਰੂ ਉਦੇ ਸਿੰਘ ਜੀ ਦੇ ਸੁਣੇ ਜਾਂ ਵਿਚਾਰ ਮੈਂ,
ਉਹਨਾਂ ਉੱਤੋਂ ਹੋ ਗਿਆ ਹਾਂ ਸਦ ਬਲਿਹਾਰ ਮੈਂ।

ਮਨ-ਮਤੋਂ ਰੋਕ ਗੁਰ-ਮਤ ਵੱਲ ਤੋਰਿਆ,
ਨੇਕੀਆਂ ਸਿਖਾਈਆਂ ਤੇ ਹੈ ਬਦੀਆਂ ਤੋਂ ਹੋੜਿਆ,
ਬੜਾ ਸਾਂ ਕਸੂਤਾ ਹੁਣ ਹੋਇਆ ਇਕ ਸਾਰ ਮੈਂ।

ਮਿੱਠੇ ਮਿੱਠੇ ਬਚਨਾਂ ਨੇ ਐਸੀ ਠੰਢ ਪਾਈ ਏ,
ਤਨ ਮਨ ਵਿੱਚ ਰਹੀ ਕਸਰ ਨ ਕਾਈ ਏ,
ਤਪਿਆ ਤੰਦੂਰ ਵਾਂਗ ਹੋਇਆ ਠੰਢਾ ਠਾਰ ਮੈਂ।

ਨਹੀਂ ਧਰਮ ਰਾਜ ਦਾ ਵੀ ਡਰ ਰਹਿ ਗਿਆ ਏ,
ਚੜ੍ਹਿਆ ਮੁਸੀਬਤ ਤੂਫਾਨ ਲਹਿ ਗਿਆ ਏ,
ਸਦਾ ਲਈ ਹੋਇਆ ਨਿਸਚਿੰਤ ਸਰਸ਼ਾਰ ਮੈਂ।

ਕਹਿੰਦੇ ਨੇ ਹਮੇਸ਼ਾ ਹੀ ਵਿਹਾਰ ਸੁੱਧ ਚਾਹੀਦਾ,
ਹਰ ਕਿਸੇ ਨਾਲ ਵੀ ਪਿਆਰ ਸੁੱਧ ਚਾਹੀਦਾ,
ਐਵੇਂ ਤਾਂ ਨਹੀਂ ਸਭ ਨਾਲ ਕਰਦਾ ਪਿਆਰ ਮੈਂ।

ਅਤਿ ਦਾ ਕਬੁਧਾ ਸਾਂ ਮੈਂ ਬੁੱਧਵਾਨ ਹੋ ਗਿਆ,
ਗੁੰਗੇ ਨੂੰ ਵੀ ਗੀਤਾ ਜੀ ਦਾ ਜਿਵੇਂ ਗਿਆਨ ਹੋ ਗਿਆ,
ਉੱਚੀ ਉੱਚੀ ਲੋਕਾਂ ਅੱਗੇ ਕਰਾਂ ਇਜ਼ਹਾਰ ਮੈਂ। ❑

## ਐਸਾ ਕਿਰਦਾਰ ਏ

ਗੁਰੂ ਉਦੇ ਸਿੰਘ ਜੀ ਦਾ ਉੱਚਾ ਕਿਰਦਾਰ ਏ,
ਏਸ ਦਰ ਰਹਿਮਤਾਂ ਦੀ ਰਹਿੰਦੀ ਭਰਮਾਰ ਏ।

ਸੁੱਤਿਆਂ ਜਗਾ ਕੇ ਦੇਂਦੇ ਵੱਡਮੁੱਲੀ ਦਾਤ ਨੇ,
ਕਾਲੀ ਰਾਤ ਨੂੰ ਵੀ ਕਰ ਦੇਂਦੇ ਪਰਭਾਤ ਨੇ।
ਐਵੇਂ ਤਾਂ ਨਹੀਂ ਕਹਿੰਦੇ ਮਹਿਮਾ ਅਪਰ ਅਪਾਰ ਏ।

ਦੀਨਾਂ ਤੇ ਦਿਆਲ ਹੁੰਦੇ ਲਾਂਦੇ ਨਹੀਂ ਦੇਰ ਨੇ,
ਅਤਿ ਦੇ ਗੁਨਾਹੀਆਂ ਤੇ ਵੀ ਕਰ ਦੇਂਦੇ ਮਿਹਰ ਨੇ,
ਮਾੜਿਆਂ ਗ਼ਰੀਬਾਂ ਦੀ ਉਹ ਸੱਚੀ ਸਰਕਾਰ ਏ।

ਮਾਪਿਆਂ ਦੇ ਵਾਂਗ ਸਾਨੂੰ ਸਭ ਨੂੰ ਸੰਭਾਲਦੇ,
ਦੁਖੀਆਂ ਨੂੰ ਦੂਰੋਂ ਨੇੜੇ ਫਿਰਦੇ ਨੇ ਭਾਲਦੇ,
ਲੰਮਾ ਚੌੜਾ ਉਹਨਾਂ ਦੀ ਸੰਭਾਲ ਦਾ ਆਕਾਰ ਏ।

ਜਿਦ੍ਹਾ ਕੋਈ ਦੁਨੀਆਂ ਤੇ ਹੁੰਦਾ ਨ ਸਹਾਈ ਏ,
ਓਹਦੀ ਸਾਰੀ ਜ਼ੁੰਮੇਵਾਰੀ ਆਪ ਸਿਰ ਚਾਈ ਏ,
ਘਰ ਉਹਦਾ ਕਰ ਦਿੱਤਾ ਗੁਲੋਂ ਗੁਲਜ਼ਾਰ ਏ।

'ਅਮਰੀਕ' ਜਿਹਾਂ ਲੱਖਾਂ ਲੀਤੇ ਰੱਜ ਲਾਹੇ ਨੇ,
ਪਸ਼ੂਆਂ ਤੋਂ ਜਿਨ੍ਹਾਂ ਤਾਈਂ ਦੇਵਤੇ ਬਣਾਏ ਨੇ,
ਹੋਇਆ ਅੱਜ ਉਹਨਾਂ ਦੇ ਭਵਿੱਖ ਦਾ ਸੁਧਾਰ ਏ। ❑

## ਚਰਨਾਂ 'ਚ ਚੱਲੀਏ

ਗੁਰੂ ਉਦੇ ਸਿੰਘ ਜੀ ਦੇ ਚਰਨਾਂ 'ਚ ਚੱਲੀਏ,
ਸ੍ਰੀ ਭੈਣੀ ਸਾਹਿਬ ਸਵਰਗ ਤਾਈਂ ਚੱਲੋ ਮੱਲੀਏ।

ਓਥੇ ਹੁਣ ਜਪ ਪ੍ਰਯੋਗ ਪਿਆ ਚੱਲਦਾ,
ਸਵਰਗੀ ਨਜ਼ਾਰੈ ਹੁਣ ਓਥੇ ਅੱਜ ਕਲ ਦਾ,
ਘਰਾਂ ਦੇ ਝਮੇਲਿਆਂ ਨੂੰ ਕੁਝ ਚਿਰ ਠੱਲੀਏ।

ਚੰਗਿਆਂ ਨਸੀਬਾਂ ਵਾਲੇ ਓਥੇ ਪੁੱਜ ਗਏ ਨੇ,
ਕਰਮ ਹੀਣ ਮੇਰੇ ਜਹੇ ਘਰੀਂ ਰੁੱਝ ਗਏ ਨੇ,
ਤਨ ਮੇਰੇ ਏਥੇ ਪਰ ਰੂਹ ਓਥੇ ਚੱਲੀਏ।

ਕਾਹਨੂੰ ਮਨਾਂ ਮੂਰਖਾਂ ਤੂੰ ਏਥੇ ਹੁਣ ਬਹਿ ਰਿਹੈਂ,
ਚਰਨਾਂ ਤੋਂ ਦੂਰੀ ਦਾ ਤੂੰ ਦੁੱਖ ਏਥੇ ਸਹਿ ਰਿਹੈਂ,
ਚੱਲ ਤੂੰ ਸਰੀਰਾ ਓਥੇ ਰੂਹ ਰਹਿਣੀ ਕੱਲੀ ਏ।

ਉਂਜ ਗੁਰੂ ਜਗਜੀਤ ਸੁੱਖ ਇਹ ਬਣਾਇਆ ਏ,
ਘਰੋਂ ਘਰੀਂ ਜਪ ਪ੍ਰਯੋਗ ਦਾ ਚਲਾਇਆ ਏ,
ਉਹਨਾਂ ਨੇ ਚਲਾਈ ਬੜੀ ਰੀਤ ਇਹ ਭਲੀ ਏ।

ਮੇਰੇ ਜਹੇ ਦਲਿਦਰੀ ਜੋ ਓਥੇ ਨਹੀਂ ਪੁੱਜਦੇ,
ਕੰਮਾਂ ਕਾਰਾਂ ਵਿੱਚ ਨੱਕ ਨੱਕ ਤਾਈਂ ਰੁਝਦੇ,
'ਅਮਰੀਕ' ਜਿਹਾਂ ਲਈ ਗੱਲ ਇਹ ਸੁਖੱਲੀ ਏ। ❑

## ਨਮਸਕਾਰ ਮੇਰੀ

ਗੁਰੂ ਉਦੇ ਸਿੰਘ ਜੀ ਨਮਸਕਾਰ ਮੇਰੀ,
ਕਰੋ ਸੋਚ ਮੇਰੀ ਨੂੰ ਸੁੱਚੀ ਸੁਚੇਰੀ।

ਕਿਸੇ ਦਾ ਬੁਰਾ ਮੈਂ ਉਮਰ ਭਰ ਨ ਸੋਚਾਂ,
ਮੈਂ ਅੰਤਰ ਵਰੋਧਾਂ ਨੂੰ ਅੰਦਰੇ ਦਬੋਚਾਂ,
ਕਪਟ ਦੀ ਵੀ ਰੁਕ ਜਾਏ ਕਾਲੀ ਹਨੇਰੀ।

ਸਭੀ ਆਪਣੇ ਸਮਝਾਂ ਨਹੀਂ ਗ਼ੈਰ ਕੋਈ,
ਕਿਸੇ ਨਾਲ ਵੀ ਹੋਵੇ ਨ ਵੈਰ ਕੋਈ,
ਕਰੋ ਅਕਲ ਮੇਰੀ ਨੂੰ ਇਤਨੀ ਉਚੇਰੀ।

ਮੇਰਾ ਹਿਰਦਾ ਹੋ ਜਾਏ ਦੁੱਧ ਜੇਹਾ ਚਿੱਟਾ,
ਹਰਿਕ ਨਾਲ ਬੋਲਾਂ ਮੈਂ ਮਿਸਰੀ ਤੋਂ ਮਿੱਠਾ,
ਤੇ ਚੰਗਿਆਂ ਨੂੰ ਮਿਲਣੋਂ ਮੈਂ ਲਾਵਾਂ ਨ ਦੇਰੀ।

ਮੈਂ ਹਰ ਇੱਕ ਨੂੰ ਆਪਣੇ ਤੋਂ ਸਮਝਾਂ ਚੰਗੇਰਾ,
ਮਿਟਾਓ ਮੇਰੇ ਅੰਦਰੋਂ ਹੰਗਤਾਂ ਹਨੇਰਾ,
ਕਰੋ ਮਿਹਰ ਮੇਰੇ ਤੇ ਵਾਧੂ ਵਧੇਰੀ।

ਦਿਓ ਏਸ 'ਅਮਰੀਕ' ਨੂੰ ਮੱਤ ਅਜੇਹੀ,
ਹਰਿਕ ਦਾ ਇਹ ਬਣ ਜਾਏ ਦਰਦੀ ਸਨੇਹੀ,
ਜਨਮ ਸੌਰ ਜਾਏ ਇਹ ਬਖ਼ਸ਼ੋ ਦਲੇਰੀ। ❑

## ਵਿਸ਼ਾਲ ਦਿਲ ਵਾਲੇ ਨੇ

ਗੁਰੂ ਉਦੇ ਸਿੰਘ ਜੀ ਵਿਸ਼ਾਲ ਦਿਲ ਵਾਲੇ ਨੇ,
ਅਕਲਾਂ ਦੇ ਖੋਲ ਦੇਂਦੇ ਵੱਜੇ ਹੋਏ ਤਾਲੇ ਨੇ।

ਮੰਦਬੁੱਧੀ ਵਾਲਿਆਂ ਨੂੰ ਮਤ-ਬੁੱਧ ਦੇਂਦੇ ਨੇ,
ਸੁੱਤਿਆਂ ਨੂੰ ਫੜ ਬਾਹੋਂ ਝੂਣ ਕੇ ਜਗੌਂਦੇ ਨੇ,
ਆਖਣ ਕਿਉਂ ਹੋਏ ਬੈਠੇ ਨੀਂਦਰ ਹਵਾਲੇ ਨੇ।

ਅਤਿ ਦੇ ਕੁਚੱਜੇ ਵੀ ਸੁਚੱਜੇ ਬਣ ਜਾਂਦੇ ਨੇ,
ਚਰਨਾਂ ਤੇ ਆ ਕੇ ਜਿਹੜੇ ਸੀਸ ਝੁਕਾਂਦੇ ਨੇ,
ਹੋ ਜਾਂਦੇ ਸਦਾ ਲਈ ਉਹ ਸੌਖੇ ਤੇ ਸੁਖਾਲੇ ਨੇ।

ਜਿਨ੍ਹਾਂ ਨੂੰ ਮਨੁੱਖਤਾ ਦੀ ਨ ਉੱਕਾ ਹੀ ਸਾਰ ਸੀ,
ਧਰਤੀ ਨੂੰ ਲੱਗਾ ਹੋਇਆ ਬੜਾ ਵੱਡਾ ਭਾਰ ਸੀ,
ਚਾਲੋਂ ਸੀ ਉਖੜੇ ਜਿਹੜੇ ਹੋ ਗਏ ਸੁਚਾਲੇ ਨੇ।

ਬੇ ਅਕਲਾਂ ਤਾਈਂ ਪੂਰੀ ਅਕਲ ਸਿਖਾ ਰਹੇ,
ਬੇ ਸਮਝਾਂ ਨੂੰ ਵੀ ਜੀਵਨ ਤੱਥ ਸਮਝਾ ਰਹੇ,
ਕੀਤੇ ਦਿਮਾਗਾਂ ਅੰਦਰ ਪੂਰੇ ਹੀ ਉਜਾਲੇ ਨੇ। ❑



ਮਾਸਟਰ ਅਮਰੀਕ ਸਿੰਘ ਜੀ ਅੱਜ ਕਿਸੇ ਜਾਣ ਪਹਿਚਾਣ ਦੇ ਮੁਹਤਾਜ ਨਹੀਂ ਹਨ। ਬਹੁਤ ਸਾਰੀਆਂ ਸੰਸਥਾਵਾਂ ਵਲੋਂ ਅਤੇ ਖਾਸ ਕਰ ਹਰਿਆਣਾ ਪੰਜਾਬੀ ਸਾਹਿਤ ਅਕਾਦਮੀ ਵੱਲੋਂ 'ਸੰਤ ਤਰਨ ਸਿੰਘ ਵਹਿਮੀ' ਅਤੇ 'ਹਰਿਆਣਾ ਪੰਜਾਬੀ ਗੌਰਵ' ਨਾਲ ਸਨਮਾਨਿਤ ਹੋ ਚੁੱਕੇ ਮਾਸਟਰ ਅਮਰੀਕ ਸਿੰਘ ਜੀ ਹੁਣ ਤੱਕ ਸਾਹਿਤ ਜਗਤ ਦੀ ਝੋਲੀ ਵਿੱਚ ਵੀਹ ਤੋਂ ਵੱਧ ਪੁਸਤਕਾਂ ਪਾ ਚੁੱਕੇ ਹਨ। ਬਹੁਤ ਥੋੜੇ ਸਮੇਂ ਵਿੱਚ ਉਹਨਾਂ ਨੇ ਵਰਤਮਾਨ ਸਤਿਗੁਰੂ ਸ੍ਰੀ ਉਦੇ ਸਿੰਘ ਜੀ ਦੇ ਜੀਵਨ ਤੇ ਰੌਸ਼ਨੀ ਪਾਉਂਦੇ ਅਨੇਕ ਪਹਿਲੂਆਂ ਉੱਤੇ ਸੁੰਦਰ ਗੀਤਾਂ ਦੀ ਰਚਨਾ ਕੀਤੀ ਹੈ। ਜੋ ਹੱਥਲੀ ਤੇ ਇੱਕ ਹੋਰ ਪੁਸਤਕ ਵਿੱਚ ਤਕਰੀਬਨ ਤਿੰਨ ਕੁ ਸੌ ਦੀ ਗਿਣਤੀ ਵਿੱਚ ਉਪਲਬਧ ਹੋਣਗੇ।

- ਲਖਵਿੰਦਰ ਸਿੰਘ ਬਾਜਵਾ



**UDAAN PUBLICATIONS,**
**INDIA**
**MANSA-151505 (PUNJAB)**
**Mob. : 098148-09219, 097793-62004**
**udaanbooks@gmail.com**

